

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਸ. ਜਗਦੀਸ਼ ਸਿੰਘ ਵਰਿਆਮ ਪ੍ਰਤੀ ਬਖ਼ਸ਼ਿਸ਼ਾਂ





# ਵਰਿਆਮ

ਅਪ੍ਰੈਲ-ਮਈ - ੨੦੧੭

ਜਿਲਦ-੪੨

ਅੰਕ- ੬-੭

ਬਾਨੀ ਸੰਪਾਦਕ

ਜਗਦੀਸ਼ ਸਿੰਘ 'ਵਰਿਆਮ'

ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸੰਪਾਦਕ : ਡਾ. ਰਜਵੰਤ ਕੌਰ

ਮੋਬਾਇਲ : 98786-16996, 98143-18720

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |
| ਫੋਨ-:੦੧੮੧- ੨੨੨੨੫੪੩ | Ph.:0181-2222543 (O) |


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੨੫-੦੦ |
| ਸਲਾਨਾ ਚੰਦਾ | ੨੫੦-੦੦ |
| ਪੰਜ ਸਾਲ ਲਈ | ੧੦੦੦-੦੦ |
| ਜੀਵਨ ਮੈਂਬਰ | ੨੫੦੦-੦੦ |
| ਵਿਦੇਸ਼ ਲਈ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ




**WARIAM** Current A/C No.

071300 5500 288 342

RTGS/NEFT IFS CODE : PUNB0071300

Punjab National Bank Central Town Jal. City

ਈ-ਮੇਲ ਪਤਾ :

jagdishsinghwariam@gmail.com

drrajwant@gmail.com

ਸੰਪਾਦਕੀ

# ਰੱਬਾ ਹੁਣ ਕੀ ਕਰੀਏ

ਸੂਫੀ ਕਵੀ ਸ਼ਾਹ ਹੁਸੈਨ ਦਾ ਚੇਤਾ ਆਉਂਦਾ ਹੈ ਜਿਹੜਾ ਆਪਣੇ ਪਰਮ ਸਨੇਹੀ ਦੇ ਜਾਣ ਨਾਲ ਉੱਖੜ ਗਿਆ। ਉਸਨੇ ਸਿੱਧਾ ਰੱਬ ਨੂੰ ਹੀ ਕਿਹਾ

ਉਠ ਗਏ ਗਵਾਂਢੋ ਯਾਰ
ਰੱਬਾ ਹੁਣ ਕੀ ਕਰੀਏ

4 ਮਾਰਚ 2017 ਨੂੰ ਜਦ ਵਰਿਆਮ ਦੇ ਸੰਪਾਦਕ ਸੰਤ ਜਗਦੀਸ਼ ਸਿੰਘ ਵਰਿਆਮ ਨੇ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਲੁਧਿਆਣਾ ਵਿਖੇ ਜ਼ਿੰਦਗੀ ਦਾ ਆਖਰੀ ਸੁਆਸ ਲਿਆ ਅਤੇ ਇਹ ਖਬਰ ਮੋਬਾਈਲ ਰਾਹੀਂ ਦੇਸ਼-ਪਰਦੇਸ਼ ਵਿੱਚ ਛਾਇਆ ਹੋ ਗਈ ਤਾਂ ਵਰਿਆਮ ਦੇ ਪਾਠਕਾਂ ਦੀ ਵੀ ਇਹ ਹੀ ਬੈਰਾਗੀ ਦਸ਼ਾ ਸੀ ਕਿ ਰੱਬਾ ਹੁਣ ਕੀ ਕਰੀਏ।

ਵਰਿਆਮ ਜੀ 31 ਦਸੰਬਰ 2015 ਤੋਂ 4 ਮਾਰਚ 2017 ਤੱਕ ਹਸਪਤਾਲ ਰਹੇ, ਉਹਨਾਂ ਨੂੰ ਕੋਈ ਪਤਾ ਨਹੀਂ ਸੀ ਉਹ ਕਿੱਥੇ ਹਨ। ਬੇਹੋਸ਼ੀ ਜਿਹੀ ਹਾਲਤ ਵਿੱਚ ਹੀ ਉਹਨਾਂ ਨੂੰ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸ੍ਰੀ ਭੈਣੀ ਸਾਹਿਬ ਤੋਂ ਇੱਥੇ ਲਿਆਂਦਾ ਗਿਆ ਸੀ। ਉਹ ਕੋਮਾ ਵਿੱਚ ਰਹੇ। 14 ਮਹੀਨੇ 4 ਦਿਨ। ਉਸ ਤੋਂ ਪਹਿਲੇ ਠੀਕ ਠਾਕ ਸਨ, ਚੇਤੰਨ ਸਨ, ਆਪਣੀ ਗੱਲ ਸਮਝਾ ਤੇ ਦੂਜੇ ਦੀ ਸਮਝ ਸਕਦੇ ਸਨ। ਭੈਣੀ ਸਾਹਿਬ ਉਹਨਾਂ ਨਾਲ ਕੁਝ ਦਿਨ ਉਹਨਾਂ ਦੀ ਵੱਡੀ ਲੜਕੀ ਗੁਰਦਰਸ਼ਨ ਕੌਰ ਵੀ ਰਹੀ। ਇੱਕ ਦਿਨ ਬੜਾ ਫੱਬ ਕੇ ਤਿਆਰ ਹੋ ਕੇ ਉਥੇ ਵੀਲ-ਚੇਯਰ ਤੇ ਬੈਠੇ ਸਨ, ਮਾਤਾ ਚੰਦ ਕੌਰ ਜੀ ਨੇ ਆ ਦਰਸ਼ਨ ਦਿੱਤੇ ਤੇ ਪੁੱਛਿਆ "ਕਿੱਧਰ ਤਿਆਰੀ ਕੀਤੀ ਹੈ?" "ਲੁਧਿਆਣੇ, ਮੇਰੀ ਛੋਟੀ ਲੜਕੀ ਡਾ. ਰਜਵੰਤ ਕੌਰ ਕੋਲ ਮੇਰੀ ਘਰਵਾਲੀ ਹੈ, ਬਖਸ਼ੀਸ਼ ਕੌਰ ਉਸਨੂੰ ਮਿਲਨ ਜਾ ਰਿਹਾ ਹਾਂ।" ਮਾਤਾ ਜੀ ਦੀਆਂ ਅੱਖਾਂ ਵਿੱਚ ਚਮਕ ਸੀ, ਉਹ ਖੁਸ਼ ਸਨ। ਇਹ ਦੋਹਾਂ ਜੀਆਂ ਵਿੱਚ ਪਿਆਰ ਹੈ। ਮਾਤਾ ਜੀ ਨੇ ਕਿਹਾ, "ਜ਼ਰੂਰ ਜਾਓ, ਸੁਣਿਆ ਹੈ ਉਹ ਵੀ ਉੱਥੇ ਬਿਮਾਰ ਪਈ ਹੈ, ਇਲਾਜ ਚੱਲ ਰਿਹਾ ਹੈ।" ਵਰਿਆਮ ਜੀ ਸੇਵਕ ਕੇਵਲ ਸਿੰਘ ਨਾਲ ਕਾਰ ਵਿੱਚ ਬੈਠ ਕੇ ਸਨੇ ਵੀਲ-ਚੇਯਰ ਲੁਧਿਆਣੇ ਆ ਗਏ। ਆਪਣੀ ਆਮਦ ਬਾਰੇ ਖੁਸ਼ੀ ਨਾਲ ਦੱਸਿਆ, ਕੁਝ ਗੱਲਾਂ-ਬਾਤਾਂ ਕੀਤੀਆਂ ਦੱਸੀਆਂ। ਜਦੋਂ ਜਾਣ ਲੱਗੇ ਤਾਂ ਪੁੱਛਿਆ "ਜਾਵਾਂ?" ਤਾਂ ਬੀਬੀ ਬਖਸ਼ੀਸ਼ ਕੌਰ ਨੇ ਬੜੀ ਅਪਣਤ ਦਿਖਾ ਕੇ ਵਿਦਿਆ ਕੀਤਾ। ਮੈਂ ਪੁੱਛਿਆ "ਭਾਜੀ ਕਿੱਥੇ ਜਾ ਰਹੇ ਨੇ?" ਉਹਨਾਂ ਨੇ ਮੁਸਕਰਾਉਂਦਿਆਂ ਕਿਹਾ "ਸ੍ਰੀ ਭੈਣੀ ਸਾਹਿਬ।"

ਉਹਨਾਂ ਨੂੰ ਵੀ ਪਤਾ ਸੀ ਵਰਿਆਮ ਜੀ ਭੈਣੀ ਸਾਹਿਬ ਹਨ। ਜਦੋਂ ਉਹ ਹਸਪਤਾਲ ਦਾਖਲ ਹੋ ਗਏ ਤਾਂ ਇੰਗਲੈਂਡ ਤੋਂ ਉਹਨਾਂ ਦੀਆਂ ਦੋਵੇਂ ਲੜਕੀਆਂ ਤੇ ਵੱਡੇ ਦਾਮਾਦ ਕੁਲਦੀਪ ਸਿੰਘ ਫਲੌਰਾ ਵੀ ਆਏ ਸਨ। ਆਲੇ ਦੁਆਲੇ ਹਿਲ-ਜੁਲ ਹੁੰਦੀ, ਗੱਲ-ਬਾਤ ਹੁੰਦੀ ਜਿਸ ਤੋਂ ਉਹਨਾਂ ਨੂੰ ਲੱਗਦਾ ਸਭ ਕੁਝ ਠੀਕ ਨਹੀਂ ਚੱਲ ਰਿਹਾ ਪਰ ਉਹ ਆਪ ਬੇਬਸ ਸਨ। ਤੁਰਨਾ-ਫਿਰਨਾ, ਬੋਲਣਾ ਉਹਨਾਂ ਲਈ ਔਖਾ ਸੀ। ਹਾਰ ਕੇ 15 ਜਨਵਰੀ 2016 ਨੂੰ ਉਹਨਾਂ ਇਸ ਮਾਤਲੋਕ ਵਿੱਚ ਜ਼ਿੰਦਗੀ ਦਾ ਆਖਰੀ ਸੁਆਸ ਲਿਆ। 18 ਜਨਵਰੀ ਤੱਕ 3-4 ਦਿਨਾਂ ਵਿੱਚ ਸਸਕਾਰ ਵੀ ਹੋ ਗਿਆ ਅਤੇ ਭੋਗ ਵੀ ਪੈ ਗਿਆ। ਵਰਿਆਮ ਜੀ ਨੂੰ ਕੋਈ ਹੋਸ਼ ਨਹੀਂ, ਕੋਈ ਪਤਾ ਨਹੀਂ ਕੀ ਵਾਪਰ ਰਿਹਾ ਹੈ। ਇਹ ਹਾਲਤ 4 ਮਾਰਚ 2017 ਤੱਕ ਰਹੀ। ਆਖਰੀ ਸਮੇਂ ਕਿਸ ਨੇ ਕੋਲ ਹੋਣਾ ਹੈ ਨਹੀਂ ਪਤਾ। ਮਾਲਕ ਦੀ ਕੀ ਰਜ਼ਾ ਹੈ, ਨਹੀਂ ਪਤਾ। ਮੈਂ ਆਪਣੇ ਲੜਕੇ ਤੇਜਵੰਤ ਸਿੰਘ ਸੱਗੂ (ਰਾਣਾ) (ਡਾ. ਰਜਵੰਤ ਦੇ ਜੀਵਨ ਸਾਥੀ) ਦਿੱਲੀਓਂ ਲੁਧਿਆਣੇ ਆ ਰਹੇ ਸਾਂ। ਰਾਹ ਵਿੱਚ ਰਜਵੰਤ ਨਾਲ ਹੋਈ ਗੱਲਬਾਤ ਤੋਂ ਲੱਗਦਾ ਸੀ ਸਥਿਤੀ ਗੰਭੀਰ ਹੈ। ਅਸੀਂ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਚਲੇ ਗਏ। ਜਦ ਡਾ. ਰਜਵੰਤ ਨੂੰ ਵਰਿਆਮ ਜੀ ਦਾ ਹਾਲ-ਚਾਲ ਪੁੱਛਿਆ ਤਾਂ ਉਹਨਾਂ ਕਿਹਾ "ਪਿਤਾ ਜੀ ਉਹ ਪਹਿਲਾਂ ਕਾਫੀ ਢਿੱਲੇ ਹੋ ਗਏ ਸਨ, ਹੁਣ ਠੀਕ ਹਨ।" ਫੈਸਲਾ ਹੋਇਆ ਮੈਂ ਉਹਨਾਂ ਦੇ ਵੱਡੇ ਲੜਕੇ ਅਕਸ ਨਾਲ ਘਰ ਪਹੁੰਚ ਜਾਵਾਂ, ਥਕਾਵਟ ਲਾਹ ਲਵਾਂ, ਉਹ ਵੀ ਡਾ. ਨਾਲ ਗੱਲ ਕਰਕੇ ਆ ਜਾਣਗੇ। ਮੇਰੇ ਮਗਰੇ ਕੁਝ ਮਿੰਟਾਂ ਵਿਚ ਉਹ ਵੀ ਘਰ ਆ ਗਏ ਤੇ ਕਿਹਾ ਕੋਈ ਚਿੰਤਾ ਦੀ ਗੱਲ ਨਹੀਂ ਪਰ ਥੋੜੀ ਦੇਰ ਬਾਅਦ ਹਸਪਤਾਲ ਤੋਂ ਟੈਲੀਫੋਨ ਆ

ਗਿਆ ਕਿ ਭਾਣਾ ਵਰਤ ਗਿਆ ਹੈ। ਫੌਰਨ ਵਾਪਸ ਗਏ, ਉਹਨਾਂ ਦੀ ਸਥਿਤੀ ਅਨੁਸਾਰ ਸੰਭਾਲ ਕੀਤੀ ਅਤੇ ਮੋਰਚਰੀ ਵਿੱਚ ਰੱਖ ਦਿੱਤਾ। ਸਾਰੇ ਪਰਿਵਾਰ ਤੇ ਸੱਜਨਾਂ-ਮਿੱਤਰਾਂ ਨੂੰ ਸੁਨੇਹੇ ਪਹੁੰਚ ਗਏ ਸਨ। ਉਹ ਅਗਲੇ ਦਿਨ ਸਵੇਰੇ ਘਰ ਲਿਆ ਕੇ ਇਸ਼ਨਾਨ-ਪਾਣੀ ਕਰਾ ਕੇ ਭੈਣੀ ਸਾਹਿਬ ਨੂੰ ਚੱਲ ਪਏ। ਕਿਉਂਕਿ ਸਤਿਗੁਰੂ ਜੀ ਨੂੰ ਵੀ ਅਰਜ ਹੋ ਗਈ ਸੀ ਸੋ ਉੱਥਿ ਹਰੀ ਮੰਦਰ ਦੇ ਬਾਹਰ ਇੱਕ ਰੁੱਖ ਦੀ ਛਾਵੇਂ ਦਿਵਾਨ ਲੱਗਾ। ਸੂਬਾ ਬਲਵਿੰਦਰ ਸਿੰਘ ਝੱਲ ਦੀ ਅਗਵਾਈ ਹੇਠ ਨਾਮਧਾਰੀ ਦਰਬਾਰ, ਵਿਸ਼ਵ ਨਾਮਧਾਰੀ ਵਿਦਿਅਕ ਜਥਾ ਅਤੇ ਹੋਰ ਸੰਸਥਾਵਾਂ ਦੇ ਪ੍ਰਤੀਨਿੱਧ ਵਰਿਆਮ ਜੀ ਦੇ ਸਤਿਕਾਰ ਵਿੱਚ ਹਾਜ਼ਰ ਸਨ। ਉਹਨਾਂ ਕੀਰਤਨ ਤੋਂ ਬਾਅਦ ਅੰਮ੍ਰਿਤ ਛਕਾ ਕੇ ਖੁਦ ਬਬਾਨ ਚੁੱਕ ਕੇ ਸ਼ਮਸ਼ਾਨ ਭੂਮੀ ਪਹੁੰਚਾਇਆ। ਇਲਾਕਾ ਜੀਵਨ ਨਗਰ ਵਿੱਚੋਂ ਬੁੱਡੀਮਾੜੀ, ਅਮਰਾਸਰ, ਏਲਨਾਬਾਦ ਤੇ ਉਹਨਾਂ ਦੇ ਬਜ਼ੁਰਗ ਸਾਥੀ ਵੀ ਉਹਨਾਂ ਨੂੰ ਵਿਦਿਆ ਕਰਨ ਆਏ ਸਨ।

11 ਮਾਰਚ ਨੂੰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ ਵਿੱਚ ਵਰਿਆਮ ਜੀ ਦੀ ਅੰਤਮ ਅਰਦਾਸ, ਸ਼ਬਦ ਕੀਰਤਨ ਅਤੇ ਸ਼ਰਧਾਂਜਲੀ ਸਮਾਰੋਹ ਕੀਤਾ ਗਿਆ। ਜਿਸ ਦੀ ਰਿਪੋਰਟ ਵੱਖਰੀ ਛਾਪੀ ਜਾ ਰਹੀ ਹੈ।

ਪਰ ਸੰਤ ਜਗਦੀਸ਼ ਸਿੰਘ ਵਰਿਆਮ ਜੀ ਸਾਡੇ ਤੋਂ ਸਦਾ ਲਈ ਦੂਰ ਚਲੇ ਗਏ। ਉਹਨਾਂ ਦੀਆਂ ਯਾਦਾਂ ਨੂੰ ਦੂਰ-ਦੁਰਾਡੇ ਬੈਠੇ ਉਹਨਾਂ ਦੇ ਮਿੱਤਰ ਪਿਆਰੇ ਟੈਲੀਫੋਨ ਤੇ ਤਾਂ ਸਾਂਝੀਆਂ ਕਰ ਲੈਂਦੇ ਸਨ ਪਰ ਰੱਬਾ ਹੁਣ ਕੀ ਕਰੀਏ।

## ਚੰਨ ਜੀ ਦਾ ਪ੍ਰਭਾਵ

ਚੰਨ ਜੀ ਜਿਸਦਾ ਪੂਰਾ ਨਾਂ ਚਰਨਜੀਤ ਸਿੰਘ ਚੰਨ ਹੈ ਪਿਛਲੇ ਦਿਨੀਂ ਸਦਾ ਲਈ ਇਸ ਸੰਸਾਰ ਤੋਂ ਕੂਚ ਕਰ ਗਏ ਹਨ। ਉਹ ਖੁਦ ਜਨਤਕ ਪ੍ਰਿੰਟਿੰਗ ਪ੍ਰੈਸ ਦੇ ਮਾਲਕ ਸਨ। ਇਹ ਪ੍ਰੈਸ ਉਹਨਾਂ ਦੇ ਪਿਤਾ ਗਿਆਨੀ ਜਸਵੰਤ ਸਿੰਘ ਨੇ ਲਾਈ ਸੀ। ਸੇਵਾ ਭਾਵਨਾ, ਲੋਕ ਸੰਪਰਕ ਜਿਸਨੂੰ ਮਿਲਣਾ, ਆਪਣਾ ਬਣਾ ਲੈਣਾ, ਉਹਨਾਂ ਦੇ ਗੁਣ ਸਨ ਪਰ ਮੀਰੀ ਗੁਣ ਇਹ ਸੀ ਕਿ ਜਿਸ ਪੰਜਾਬੀ ਲੇਖਕ ਦਾ ਜਾਂ ਪੰਜਾਬੀ ਨਾਲ ਪਿਆਰ ਰੱਖਣ ਵਾਲੇ ਦਾ ਪਤਾ, ਫੋਨ ਨੰ. ਕਿਤੋਂ ਨਾ ਮਿਲੇ, ਉਹਨਾਂ ਕੋਲ ਮਿਲਦਾ ਸੀ। ਉਹਨਾਂ ਦੇ ਗੁਣਾਂ ਦਾ ਸਤਿਕਾਰ ਕਰਦਿਆਂ ਉਹਨਾਂ ਨੂੰ ਪੰਜਾਬੀ ਸਾਹਿਤ ਸਭਾ ਦਿੱਲੀ ਦਾ ਖਜ਼ਾਨਚੀ ਬਣਾਇਆ ਗਿਆ ਸੀ। 58 ਸਾਲ ਦੀ ਨਿਗੁਣੀ ਜਿਹੀ ਉਮਰ ਵਿੱਚ ਉਹਨਾਂ ਦਾ ਚਲੇ ਜਾਣਾ ਪੰਜਾਬੀ ਸਾਹਿਤ ਜਗਤ ਨੂੰ ਇੱਕ ਨਵੇਕਲੇ ਤਰ੍ਹਾਂ ਦਾ ਘਾਟਾ ਹੈ।

## ਮੰਧੀਰ ਜੀ ਆਪਣੀ ਜੀਵਨ ਖੇਡ ਮੁਕਾ ਗਏ

ਹੁਣੇ ਜਿਹੇ ਖਬਰ ਮਿਲੀ ਹੈ ਕਿ ਸ. ਸ. ਮੰਧੀਰ 86 ਸਾਲ ਦੀ ਉਮਰ ਵਿੱਚ ਬਿਮਾਰ ਹਾਲਤ ਵਿੱਚ ਇਸ ਸੰਸਾਰ ਨੂੰ ਅਲਵਿਦਾ ਕਹਿ ਗਏ। ਉਹ ਪ੍ਰਸਿੱਧ ਨਾਮਧਾਰੀ ਲੇਖਕ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਵੱਡੇ ਲੜਕੇ ਸਨ ਅਤੇ ਅਮਰ ਭਾਰਤੀ ਜੀ ਦੇ ਭਤੀਜੇ ਸਨ। ਆਪ ਵੀ ਉਹ ਪੱਤਰਕਾਰ ਤੇ ਲੇਖਕ ਵਜੋਂ ਆਪਣੀ ਕਲਮ ਦੀ ਪਛਾਣ ਨਵਾਂ ਹਿੰਦੁਸਤਾਨ, ਵਰਤਮਾਨ ਹਿੰਦੁਸਤਾਨ ਅਤੇ ਹੋਰ ਪਰਚਿਆ ਰਾਹੀਂ ਕਰਾਉਂਦੇ ਰਹੇ। ਸਤਿਗੁਰੂ ਜੀ ਕ੍ਰਿਪਾ ਕਰਨ ਉਹਨਾਂ ਨੂੰ ਆਪਣੇ ਚਰਨਾਂ ਵਿੱਚ ਸਦੀਵ ਕਾਲੀ ਨਿਵਾਸ ਬਖਸ਼ਨ। ਉਹਨਾਂ ਦੇ ਪਿੱਛੇ 3 ਪੁੱਤਰਾਂ ਤੇ ਇੱਕ ਬੱਚੀ ਦਾ ਭਰਪੂਰ ਪਰਵਾਰ ਹੈ।

ਉਹਨਾਂ ਨਮਿਤ ਪਾਠ ਦਾ ਭੋਗ 18 ਅਪ੍ਰੈਲ 2017 ਨੂੰ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਨਵੀਂ ਦਿੱਲੀ ਵਿਖੇ ਪਾਇਆ ਗਿਆ।

*-ਤਾਰਾ ਸਿੰਘ ਅਨਜਾਣ*

# ਕਹਿਰ ਦੀ ਰਾਤ


—ਡਾ. ਰਜਵੰਤ ਕੌਰ

ਉਂਝ ਤਾਂ ਮੌਤ ਮੇਰੇ ਪਿਤਾ ਜੀ ਸ. ਜਗਦੀਸ਼ ਸਿੰਘ ਵਰਿਆਮ ਦੇ ਸਿਰ ਤੇ ਪਿਛਲੇ ਸਵਾ ਸਾਲ ਤੋਂ ਮੰਡਰਾ ਰਹੀ ਸੀ (ਜਦੋਂ ਤੋਂ ਉਹ ਬੇਸੁਰਤੀ ਦੀ ਹਾਲਤ ਵਿਚ 31 ਦਸੰਬਰ 2015 ਨੂੰ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਲੁਧਿਆਣਾ ਵਿਚ ਦਾਖਲ ਹੋਏ ਸਨ), ਪਰ ਕੋਈ ਰੱਬੀ ਤਾਕਤ, ਕੋਈ ਰੂਹਾਨੀ ਸ਼ਕਤੀ ਉਸ ਮੌਤ ਨੂੰ ਉਹਨਾਂ ਦੇ ਨੇੜੇ ਆਉਣ ਤੋਂ ਪਰਾਂ ਧੱਕ ਰਹੀ ਸੀ। ਕਿਉਂਕਿ ਜਿਹੜੀ ਸਵਾਸਾਂ ਦੀ ਪੂੰਜੀ ਉਹ ਧੁਰੋਂ ਲਿਖਵਾ ਕੇ ਲਿਆਏ ਸਨ, ਉਹ ਅਜੇ ਖਤਮ ਨਹੀਂ ਹੋਈ ਸੀ।

ਸਮਾਂ ਬੜਾ ਬਲਵਾਨ ਹੁੰਦਾ ਹੈ। ਜਿਹੜਾ ਸਮਾਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਉਨ੍ਹਾਂ ਲਈ ਮਿੱਥਿਆ ਸੀ, ਉਹ ਇਹ ਸਮਾਂ ਅਡੋਲ ਹੀ ਪੂਰਾ ਕਰ ਰਹੇ ਸਨ। ਬਸ ਸਵਾਸਾਂ ਦੀ ਲੜੀ ਚਲ ਰਹੀ ਸੀ ਜਿਹੜੀ ਹੌਲੀ ਹੌਲੀ ਡਕੋਡੋਲੇ ਖਾਂਦੀ ਹੋਈ 4 ਮਾਰਚ 2017 ਨੂੰ ਰਾਤ ਦੇ ਸਵਾ ਦਸ ਵਜੇ ਥੰਮ ਗਈ। ਆਤਮਾ ਦਾ ਪਰਮਾਤਮਾ ਨਾਲ ਮੇਲ ਹੋ ਗਿਆ ਤੇ ਉਹ ਸਤਿਗੁਰੂ ਜੀ ਦੇ ਸ਼੍ਰੀ ਚਰਣਾਂ ਵਿਚ ਸਦੀਵ ਕਾਲ ਲਈ ਬਿਰਾਜ ਗਏ।

ਉਸ ਦਿਨ ਮੇਰਾ ਮਨ ਸਵੇਰ ਤੋਂ ਹੀ ਬੇਚੈਨ ਸੀ। ਤੜਕੇ ਅਚਾਨਕ ਅੱਖ ਖੁੱਲ੍ਹ ਗਈ ਤੇ ਮਨ ਵਿਚ ਕਈ ਤਰ੍ਹਾਂ ਦੇ ਵਿਚਾਰ ਆਉਣ ਲੱਗੇ। ਇਸ ਵਿਚ ਆਉਣ ਵਾਲੇ ਸਮੇਂ ਪ੍ਰਤੀ ਫਿਕਰਮੰਦੀ ਜ਼ਿਆਦਾ ਸੀ। ਜਿਵੇਂ ਜਿਵੇਂ ਸਵੇਰ ਦੇ ਘਰ ਦੇ ਕੰਮ ਨਿਪਟਾ ਕੇ ਰੋਜ਼ ਦੀ ਤਰ੍ਹਾਂ ਮੈਂ ਆਪਣੇ ਛੋਟੇ ਬੇਟੇ ਅੰਗਦ ਜੀ ਨਾਲ ਹਸਪਤਾਲ ਪਹੁੰਚੀ, ਉਸ ਸਮੇਂ ਭਾਜੀ ਨੂੰ (ਅਸੀਂ ਆਪਣੇ ਪਿਤਾ ਜੀ ਨੂੰ ਭਾਜੀ ਹੀ ਕਹਿੰਦੇ ਸੀ) ਸਾਹ ਸੌਖੇ ਕਰਾਉਣ ਲਈ ਆਕਸੀਜਨ ਤੇ ਨੇਬਲਾਈਜ਼ਰ (Nebulizer) ਲੱਗਾ ਹੋਇਆ ਸੀ। ਵੈਸੇ ਤੇ ਉਹ ਤਕਰੀਬਨ ਇਕ ਮਹੀਨੇ ਤੋਂ ਆਕਸੀਜਨ ਤੇ ਸਨ ਪਰ ਪਿਛਲੇ ਇਕ ਹਫਤੇ ਤੋਂ ਆਕਸੀਜਨ ਦੀ ਜ਼ਰੂਰਤ ਵੱਧ ਗਈ ਸੀ। ਇਸ ਨਾਲ ਸਾਹ ਸੌਖੇ ਆਉਂਦੇ ਸਨ।

ਪਰ ਅੱਜ ਉਹ ਮੈਨੂੰ ਔਖੀ ਤਰ੍ਹਾਂ ਨਾਲ ਸਾਹ ਲੈਂਦੇ ਦਿਖਾਈ ਦਿੱਤੇ। ਮੈਂ ਉਨ੍ਹਾਂ ਦੀ ਵੀਡਿਉ ਬਣਾ ਕੇ ਆਪਣੀਆਂ ਭੈਣਾਂ, ਚਾਚਾ ਜੀ ਤੇ ਭੂਆ ਜੀ ਨੂੰ ਭੇਜੀ ਤਾਂਕਿ ਉਹ ਵੀ ਇਸ ਹਾਲਾਤ ਤੋਂ ਜਾਣੂ ਹੋ ਸਕਣ। ਸਾਰੇ ਪਾਸੇ ਫਿਕਰਮੰਦੀ ਦਾ ਮਾਹੌਲ ਹੋ ਗਿਆ ਸੀ। ਸਾਰੀ ਦੋਪਹਰ ਮੇਰੇ ਤੇ ਭਾਜੀ ਦੇ ਭੈਣ ਭਰਾਵਾਂ ਦੇ ਫੋਨਾਂ ਦਾ ਸਿਲਸਿਲਾ ਚਲਦਾ ਰਿਹਾ।

ਡਾਕਟਰਾਂ ਤੇ ਸਿਸਟਰਜ਼ (ਨਰਸਿੰਗ ਸਟਾਫ) ਨੇ ਸਾਨੂੰ ਚਿੰਤਾ ਨਾ ਕਰਣ ਅਤੇ ਉਹਨਾਂ ਦਾ ਪੂਰਾ ਧਿਆਨ ਰੱਖਣ ਦਾ ਭਰੋਸਾ ਦੇ ਕੇ ਘਰ ਭੇਜ ਦਿੱਤਾ। ਸਟਾਫ ਦੀਆਂ ਸਾਰੀਆਂ ਕੁੜੀਆਂ ਭਾਜੀ ਨੂੰ ਆਪਣਾ ਪਰਿਵਾਰਕ ਮੈਂਬਰ ਸਮਝ ਕੇ ਉਨ੍ਹਾਂ ਦੀ ਸੇਵਾ ਕਰਦੀਆਂ ਸਨ। ਉਨ੍ਹਾਂ ਨੂੰ ਬਾਪੂ ਜੀ ਕਹਿ ਕੇ ਬੁਲਾਉਂਦੀਆਂ ਸਨ।

ਉਸ ਦਿਨ ਸ਼ਾਮ ਨੂੰ ਵੀ ਮੈਂ ਅਤੇ ਮੇਰਾ ਵੱਡਾ ਬੇਟਾ ਅਕਸ ਹਸਪਤਾਲ ਟਾਈਮ (Visiting hours) ਤੋਂ ਜਲਦੀ ਪਹੁੰਚ ਗਏ। ਸਾਰੇ Vitals ਮਤਲਬ ਦਿਲ ਦੀ ਧੜਕਣ, ਸਾਹ ਦੀ ਗਤੀ, ਆਕਸੀਜਨ ਦੀ ਮਾਤਰਾ ਅਤੇ ਬਲੱਡ ਪ੍ਰੈਸ਼ਰ ਸਹੀ ਚਲ ਰਹੇ ਸਨ, ਪਰ ਦੇਖਦੇ ਦੇਖਦੇ ਆਹ ਕੀ ਹੋਇਆ। ਆਕਸੀਜਨ ਦੀ ਮਾਤਰਾ (oxygen saturation) ਘੱਟਦੀ ਘੱਟਦੀ 90% ਤੋਂ 50% ਤੇ ਫੇਰ 40% ਤਕ ਪਹੁੰਚ ਗਈ। ਬਲੱਡ ਪ੍ਰੈਸ਼ਰ ਵੀ 80/40 ਤੇ ਫੇਰ 73/35 ਤਕ ਪਹੁੰਚ ਗਿਆ।

ਬਲੱਡ ਪ੍ਰੈਸ਼ਰ ਵਧਾਉਣ ਲਈ ਕੋਸੇ ਪਾਣੀ ਵਿਚ 20 ਗਰਾਮ ਨਮਕ ਪਾ ਕੇ ਫੂਡ ਪਾਈਪ 'ਚ ਪਾਇਆ ਗਿਆ, ਪੈਰ ਉੱਚੇ ਕੀਤੇ ਗਏ, ਨਮਕ ਵਾਲੇ ਪਾਣੀ ਦੀ ਡ੍ਰਿਪ (Normal Saline drip) ਲਗਾਈ ਗਈ, ਪਰ ਹਾਲਾਤ ਕਾਬੂ ਵਿਚ ਨਹੀਂ ਆ ਰਹੇ ਸਨ। ਫੇਰ ICU ਦੇ ਡਾਕਟਰ ਨੇ ਨੋਰਐਡਰੀਨਾਲਿਨ (Nor ADRENALIN) ਦਾ ਟੀਕਾ ਸ਼ੁਰੂ ਕੀਤਾ ਤੇ ਹੌਲੀ ਹੌਲੀ ਬਲੱਡ ਪ੍ਰੈਸ਼ਰ ਵੱਧ ਕੇ 103/70 ਤੇ ਆ ਗਿਆ। ਉਨ੍ਹਾਂ ਨੂੰ ਖੱਬਾ ਪਾਸਾ ਦੇ ਕੇ ਲਿਟਾ ਦਿੱਤਾ ਗਿਆ। ਇਕ ਵਾਰੀ ਸਥਿਤੀ ਕਾਬੂ ਵਿਚ ਆ ਗਈ ਜਾਪੀ।

ਏਨੇ ਚਿਰ ਨੂੰ ਮੇਰੇ ਪਤੀ ਤੇਜਵੰਤ ਸਿੰਘ ਰਾਣਾ ਅਤੇ ਪਿਤਾ ਜੀ (ਤਾਰਾ ਸਿੰਘ ਅਨਜਾਣ) ਵੀ ਦਿੱਲੀਉਂ ਆਉਂਦੇ ਹੋਏ ਸਿੱਧਾ ਹਸਪਤਾਲ ਆ ਗਏ। ਇਸੇ ਦਰਮਿਆਨ ਮੈਂ ਫੋਨ ਕਰਕੇ ਆਪਣੇ ਫੁੱਫੜ ਜੀ ਭੂਆ ਜੀ ਅਤੇ ਛੋਟੇ ਬੇਟੇ ਨੂੰ ਵੀ ਹਸਪਤਾਲ ਬੁਲਾ ਲਿਆ ਸੀ। ਸਥਿਤੀ ਕੰਟਰੋਲ ਵਿਚ ਆਈ ਵੇਖ ਕੇ ਅਸੀਂ ਸਾਰੇ ਜਣੇ ਵਾਰੋ ਵਾਰੀ ਘਰ ਆ ਗਏ। ਨਰਸਿੰਗ ਸਟਾਫ਼ ਨੂੰ ਬੇਨਤੀ ਕੀਤੀ ਕਿ ਕੋਈ ਵੀ ਤਕਲੀਫ਼ ਆਵੇ, ਸਾਨੂੰ ਫੋਨ ਜ਼ਰੂਰ ਕਰਣਾ।

ਅਸੀਂ ਘਰ ਆ ਕੇ ਅਜੇ ਰੋਟੀ ਖਾ ਹੀ ਰਹੇ ਸੀ ਕਿ ਹਸਪਤਾਲ ਤੋਂ ਸਿਸਟਰ ਜਸਪਾਲ ਦਾ ਫੋਨ ਆ ਗਿਆ ਕਿ ਸਥਿਤੀ ਨਾਜ਼ੁਕ ਹੋ ਰਹੀ ਹੈ। ਬਲੱਡ ਪ੍ਰੈਸ਼ਰ ਤੇ ਆਕਸੀਜਨ ਦੇ ਨਾਲ ਨਾਲ ਦਿਲ ਦੀ ਧੜਕਣ ਵੀ ਘੱਟ ਰਹੀ ਹੈ। ਅਸੀਂ ਰੋਟੀ ਵਿੱਚ ਛੱਡ ਕੇ ਫਟਾਫਟ ਦੋਨੋਂ ਜਣੇ ਹਸਪਤਾਲ ਵਲ ਨੂੰ ਰਵਾਨਾ ਹੋਏ। ਰਸਤੇ ਵਿਚ ਫੇਰ ਸਾਰੇ ਸਕੇ ਸੰਬੰਧੀਆਂ ਨੂੰ ਸਥਿਤੀ ਤੋਂ ਜਾਣੂ ਕਰਵਾਉਂਦੇ ਰਹੇ।

ਹਸਪਤਾਲ ਪਹੁੰਚ ਕੇ ਅਜੇ ਅਸੀਂ ਗੱਡੀ ਪਾਰਕਿੰਗ ਵਿਚ ਲਗਾਈ ਹੀ ਸੀ ਕਿ ਡਿਊਟੀ ਡਾਕਟਰ ਦਾ ਫੋਨ ਆ ਗਿਆ ਤੇ ਉਸਨੇ ਮੰਦਭਾਗੀ ਖਬਰ ਦੇ ਦਿੱਤੀ। ਭਾਣਾ ਵਰਤ ਗਿਆ ਸੀ ਅਸੀਂ ਫਟਾਫਟ ਹਸਪਤਾਲ ਦੀ ਤੀਜੀ ਮੰਜ਼ਲ ਤੇ ਪਹੁੰਚੇ ਤੇ ਭਾਜੀ ਦੇ ਸਰੀਰ ਦੇ ਦਰਸ਼ਨ ਕੀਤੇ। ਜਿਹੜਾ ਕਿ ਹੁਣ ਸ਼ਾਂਤ ਹੋ ਚੁੱਕਾ ਸੀ, ਜੀਵਨ ਸੰਘਰਸ਼ ਖਤਮ ਹੋ ਗਿਆ ਸੀ। ਚਿਹਰੇ ਤੇ ਇਕ ਅਸੀਮ ਸ਼ਾਂਤੀ ਨਜ਼ਰ ਆ ਰਹੀ ਸੀ। ਇੰਝ ਲੱਗ ਰਿਹਾ ਸੀ ਕਿ ਵਰਿਆਮ ਰੂਪੀ ਇਮਾਰਤ ਦਾ ਥੰਮ ਡਿੱਗ ਗਿਆ ਸੀ।

ਰਾਤ ਦੇ ਸਾਢੇ ਦਸ ਵੱਜ ਚੁੱਕੇ ਸਨ। ਸਾਡੇ ਗਾਈਡ ਅਤੇ ਸਾਡੇ ਮਾਰਗ ਦਰਸ਼ਕ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਹੁਕਮ ਦੀ ਉਡੀਕ ਸੀ। ਇਸ ਲਈ ਭਾਜੀ ਦੇ ਸਰੀਰ ਨੂੰ ਮੋਰਚਰੀ ਵਿਚ ਰਖਿਆ ਗਿਆ। ਹਸਪਤਾਲ ਦੇ ਸਟਾਫ ਨੇ ਬੜੇ ਆਦਰ ਤੇ ਸਤਿਕਾਰ ਨਾਲ ਸਰੀਰ ਨੂੰ ਸ਼ਿਫਟ ਕੀਤਾ। ਹਸਪਤਾਲ ਦੇ HDU (High Dependence Unit) ਜਿੱਥੇ ਕਿ ਉਹ ਸਵਾ ਸਾਲ ਰਹੇ ਤੋਂ ਮੋਰਚਰੀ ਤੱਕ ਦਾ ਸਫਰ ਸਾਡੇ ਲਈ ਬੜਾ ਕਸ਼ਟਦਾਇਕ ਸੀ। ਉਹ ਰਾਤ ਸਾਡੇ ਲਈ ਕਹਿਰ ਦੀ ਰਾਤ ਸੀ। 'ਕਹਿਰ' ਸ਼ਬਦ ਅਸੀਂ ਸੁਣਿਆ ਜ਼ਰੂਰ ਸੀ, ਪਰ ਇਸਦਾ ਅਰਥ ਉਸ ਰਾਤ ਸਮਝ ਆਇਆ।

# ਸ਼ੋਕ ਸੰਦੇਸ਼

ਨਮਸਕਾਰ ਸਾਧ ਸੰਗਤ ਜੀ। ਵਰਿਆਮ ਜੀ ਦਾ ਵਿਛੋੜਾ ਸੰਗਤ ਲਈ ਨਾ ਭੁੱਲਣ ਵਾਲੀ ਘਾਟ ਹੈ। ਰਜ਼ਾ ਸਤਿਗੁਰੂ ਜੀ ਦੀ। ਧੰਨ ਧੰਨ ਸਤਿਗੁਰੂ ਜੀ ਦੀ ਜੀਵ ਆਤਮਾ ਨੂੰ ਆਪਣੇ ਚਰਨਾਂ ਦਾ ਨਿਵਾਸ ਬਖਸ਼ਣ।

ਸੂਬਾ ਸੁਖਵਿੰਦਰ ਕੌਰ ਅਤੇ
ਹੈਦਰਾਬਾਦ ਦੀ ਸੰਗਤ

ਅੱਜ ਦਿਨਾਂਕ 9-3-2017 ਨੂੰ ਨਾਮਧਾਰੀ ਪੰਜਾਬੀ ਸਾਹਿਤ ਸਭਾ ਦੀ ਵਿਸ਼ੇਸ਼ ਮੀਟਿੰਗ ਹੋਈ ਜਿਸ ਵਿੱਚ ਉੱਘੇ ਵਿਦਵਾਨ ਪਤਰਕਾਰ ਲੇਖਕ ਤੇ ਨਾਮਧਾਰੀ ਪੰਥ ਦੀ ਮਹਾਨ ਹਸਤੀ ਸ੍ਰੀ ਜਗਦੀਸ਼ ਸਿੰਘ ਵਰਿਆਮ ਜੀ (ਸੰਪਾਦਕ ਮਾਸਿਕ ਵਰਿਆਮ ) ਦੇ ਸਦੀਵੀ ਵਿਛੜ ਜਾਣ ਤੇ ਸਭਾ ਵਲੋਂ ਡੂੰਘੇ ਦੁੱਖ ਤੇ ਹਮਦਰਦੀ ਦਾ ਪ੍ਰਗਟਾਵਾ ਕੀਤਾ ਗਿਆ ਸਭਾ ਵੱਲੋਂ ਦੋ ਮਿੰਟ ਦਾ ਮੌਨ ਧਾਰ ਕੇ ਵਿਛੜੀ ਆਤਮਾ ਨੂੰ ਸ਼ਰਧਾਂਜਲੀ ਅਰਪਿਤ ਕੀਤੀ ਗਈ

ਨਾਮਧਾਰੀ ਸਾਹਿਤ ਸਭਾ ਵੱਲੋਂ ਵਰਿਆਮ ਜੀ ਨਾਲ ਜੁੜੀਆਂ ਨਿੱਘੀਆਂ ਯਾਦਾਂ ਨੂੰ ਤਾਜਾ ਕੀਤਾ ਗਿਆ ਵਰਿਆਮ ਜੀ ਵਰਗੇ ਉੱਚੇ ਸੁੱਚੇ ਵਿਅਕਤੀਤਵ ਦੇ ਚਲੇ ਜਾਣ ਤੇ ਨਾਮਧਾਰੀ ਪੰਥ ਅਤੇ ਸਮੁੱਚੇ ਸਾਹਿਤ ਜਗਤ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ

ਸਭਾ ਵੱਲੋਂ ਅਰਦਾਸ ਕੀਤੀ ਗਈ ਕਿ ਸਤਿਗੁਰੂ ਜੀ ਉਹਨਾ ਦੀ ਜੀਵ ਆਤਮਾ ਨੂੰ ਆਪਣੇ ਚਰਨਾ ਵਿੱਚ ਨਿਵਾਸ ਬਖਸ਼ਣ ਤੇ ਪਿਛੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ

ਲਖਵਿੰਦਰ ਸਿੰਘ ਬਾਜਵਾ
ਪ੍ਰਧਾਨ ਨਾਮਧਾਰੀ ਪੰਜਾਬੀ ਸਾਹਿਤ ਸਭਾ
ਸ੍ਰੀ ਜੀਵਨ ਨਗਰ ( ਸਿਰਸਾ ) ਹਰਿਆਣਾ
94167 34505

## ਟੁੱਟ ਗਏ ਪੰਜਾਬੀ ਜਗਤ ਦੇ ਤਿੰਨ ਤਾਰੇ

ਹਾਲ ਵਿਚ 'ਵਰਿਆਮ' ਸਾਹਿਤਕ ਰਸਾਲੇ ਦੇ ਸੰਪਾਦਕ ਜਗਦੀਸ਼ ਸਿੰਘ ਵਰਿਆਮ ਅਤੇ ਭਾਪਾ ਪ੍ਰੀਤਮ ਸਿੰਘ ਦੇ ਪਰਮ ਸਨੇਹੀ ਗਿਆਨੀ ਜਸਵੰਤ ਸਿੰਘ ਦੇ ਬੇਟੇ ਚਰਨਜੀਤ ਸਿੰਘ ਚੰਨ ਦਾ ਤੁਰ ਜਾਣਾ ਦੋ ਤਾਰਿਆਂ ਦੇ ਡੁੱਬਣ ਵਾਂਗ ਹੈ ਨਾਮਧਾਰੀ ਸੰਪਰਦਾਇ ਨੂੰ ਪ੍ਰਨਾਏ ਜਗਦੀਸ਼ ਸਿੰਘ ਨੇ ਆਪਣੇ ਸਾਹਿਤਕ ਰਸਾਲੇ ਵਰਿਆਮ ਦੁਆਰਾ ਨਾਮਧਾਰੀ ਵਿਚਾਰਧਾਰਾ ਨੂੰ ਜ਼ੁਬਾਨ ਦੇ ਰੱਖੀ ਸੀ ਚੰਨ ਪੰਜਾਬੀ ਜਗਤ ਦੀ ਤੁਰਦੀ-ਫਿਰਦੀ ਡਾਇਰੈਕਟਰੀ ਸੀ

ਕੋਈ ਉੱਘਾ ਪੰਜਾਬੀ ਕਿੱਥੇ ਰਹਿੰਦਾ ਸੀ ਤੇ ਕਿਸ ਨੇ ਕਿਹੜਾ ਕੰਮ ਤਿਆਗ ਕੇ ਕਿਹੜਾ ਨਵਾਂ ਕੰਮ ਸ਼ੁਰੂ ਕਰ ਲਿਆ ਹੈ, ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਚੰਨ ਦੀਆਂ ਉਂਗਲਾਂ ਦੇ ਪੋਟਿਆਂ ਉੱਤੇ ਸੀ ਕੁਦਰਤ ਦੀ ਕਰਨੀ ਵੇਖੋ ਇਨ੍ਹਾਂ ਵਿੱਚ ਉੱਘੇ ਪੱਤਰਕਾਰ ਤੇ ਆਪ ਦੇ ਆਗੂ ਕੰਵਰ ਸੰਧੂ ਦਾ ਨੌਜਵਾਨ ਬੇਟਾ ਕਰਨ ਸਿੰਘ ਵੀ ਜਾ ਰਲਿਆ ਹੈ ਇਨ੍ਹਾਂ ਤਾਰਿਆਂ ਦਾ ਇਕ-ਦੂਜੇ ਦੇ ਅੱਗੇ ਪਿੱਛੇ ਟੁੱਟਣਾ ਸੱਚਮੁੱਚ ਹੀ ਬੜਾ ਦੁਖਦਾਈ ਹੈ

ਅੰਤਿਕਾ
(ਆਦਮ)
ਜਾਨੇ ਵਾਲੇ ਕਭੀ ਨਹੀਂ ਆਤੇ
ਜਾਨੇ ਵਾਲੋਂ ਕੀ ਯਾਦ ਆਤੀ ਹੈ

*-ਗੁਲਜਾਰ ਸਿੰਘ ਸੰਧੂ*

The passing of Sant Jagdish Singh Ji, is a big loss to the Namdhari and Punjabi communities worldwide.

Sant Ji was a knowledgeable, kind and generous man, who gave freely & his time and talents. It is through his generosity and love that he has given our panth and our wider sikh and punjabi communities, countless fountains of knowledge. We are indebted to Sant Ji, and his memory will live on through his family and his work.

Sant Ji was a true inspiration to us all. May he rest in peace in Satguru Jis Charan.

Sincere condolence from all of the sangat in the UK. Our thoughts, prayers and support are with his family during this difficult time.

ਸੰਤ ਜਗਦੀਸ਼ ਸਿੰਘ ਜੀ ਦਾ ਵਿਛੋੜਾ ਸਾਰੀ ਦੁਨੀਆਂ ਦੀ ਨਾਮਦਾਰੀ ਅਤੇ ਪੰਜਾਬੀ ਕੌਮ ਵਾਸਤੇ ਇਕ ਵੱਡਾ ਘਾਟਾ ਹੈ।

ਸੰਤ ਜੀ ਗਿਆਨ ਭਰਪੂਰ ਦਿਆਲੂ ਅਤੇ ਉਦਾਰ ਇਨਸਾਨ ਸਨ, ਜਿਨ੍ਹਾਂ ਨੇ ਖੁਲਦਿਲੀ ਨਾਲ ਆਪਣਾ ਸਮੇਂ ਅਤੇ ਹੁਨਰ ਬਖਸ਼ਿਆ। ਇਸੇ ਉਦਾਰਤਾ ਅਤੇ ਪਿਆਰ ਨਾਲ ਉਹਨਾਂ ਨੇ ਸਾਡੇ ਪੰਥ ਅਤੇ ਸਾਡੀ ਵਿਸ਼ਾਲ ਸਿੱਖ ਅਤੇ ਪੰਜਾਬੀ ਕੌਮ ਨੂੰ ਗਿਆਨ ਦੇ ਅਨਗਿਣਤ ਸੋਮੇ ਦਿੱਤੇ। ਅਸੀਂ ਸੰਤ ਜੀ ਦੇ ਰਿਣੀ ਹਾਂ। ਉਹਨਾਂ ਦੀ ਯਾਦ ਉਨਾਂ ਦੇ ਪਰਿਵਾਰ ਅਤੇ ਉਨਾਂ ਦੇ ਕੌਮ ਵਿਚ ਜ਼ਿੰਦਾ ਰਹੇਗੀ। ਸੰਤ ਜੀ ਸਾਡੇ ਲਈ ਇਕ ਸੱਚੀ ਪ੍ਰੇਰਣਾ ਸਨ। ਸਤਿਗੁਰੂ ਜੀ ਉਨ੍ਹਾਂ ਨੂੰ ਆਪਣੇ ਚਰਨਾਂ 'ਚ ਨਿਵਾਸ ਬਖਸ਼ਣ।

ਯੂ.ਕੇ. ਦੀ ਸਾਰੀ ਸੰਗਤ ਵਲੋਂ ਬਹੁਤ ਡੂੰਘਾ ਅਫਸੋਸ ਹੈ। ਇਸ ਔਖੇ ਸਮੇਂ ਸਾਡਾ ਧਿਆਨ, ਅਰਦਾਸ ਅਤੇ ਸਾਥ ਸਦਾ ਪਰਿਵਾਰ ਦੇ ਨਾਲ ਹੈ।

*—ਕੁਲਦੀਪ ਸਿੰਘ ਉੱਭੀ*

*ਪ੍ਰਧਾਨ ਨਾਮਧਾਰੀ ਸੰਗਤ ਯੂ.ਕੇ.*

We are very saddened to hear the loss of Sant Jagdish Singh Ji.

He was a pillar of Namdhari Panth who contributed all his life towards inspiring hundred of Namdharis and Non-Namdharis. He was full of knolwedge, a very good speaker and a writer.

His contributions towards linking and bringing the whole Punjabi community on one platform was immense and will be irreplaceable. Sincere condolences from all of us in Ireland on passing away of Sant Ji.

We only got to meet Sant Ji few times during his later years of life and he was one of the few knowledgeable, very humble and sincere person I have met. May Satguru Ji rest his soul in Satuguru Ji's Charan and give the family courage to bear the loss.

Paramjit Singh Neote Ireland

ਅਸੀਂ ਸੰਤ ਜਗਦੀਸ਼ ਸਿੰਘ ਜੀ ਦੇ ਵਿਛੋੜੇ ਬਾਰੇ ਸੁਣ ਕੇ ਬਹੁਤ ਦੁਖੀ ਹਾਂ।

ਉਹ ਨਾਮਧਾਰੀ ਪੰਥ ਦਾ ਇਕ ਥੰਮ ਸਨ ਜਿਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਨਾਮਧਾਰੀਆਂ ਤੇ ਗੈਰ ਨਾਮਧਾਰੀਆਂ ਨੂੰ ਪ੍ਰੇਰਣਾ ਦੇਣ ਵਿਚ ਬਿਤਾਈ। ਉਹ ਜਾਣਕਾਰੀ ਨਾਲ ਭਰਪੂਰ ਸਨ, ਇਕ ਬਹੁਤ ਵਧੀਆ ਬੁਲਾਰੇ ਅਤੇ ਲੇਖਕ ਸਨ। ਸਾਰੀ ਪੰਜਾਬੀ ਕੌਮ ਨੂੰ ਆਪਸ ਵਿਚ ਜੋੜ ਕੇ ਅਤੇ ਇਕ ਪਲੇਟਫਾਰਮ ਤੇ ਲਿਆਉਣ ਵਿਚ ਉਹਨਾਂ ਨੇ ਕਮਾਲ ਕਰ ਦਿੱਤੀ। ਇਹ ਘਾਟ ਪੂਰੀ ਨਹੀਂ ਹੋ ਸਕਦੀ।

ਆਇਰਲੈਂਡ ਵਿਚ ਰਹਿੰਦੇ ਸਾਡੇ ਸਾਰਿਆਂ ਵਲੋਂ ਸੰਤ ਜੀ ਦੇ ਗੁਜ਼ਰ ਜਾਣ ਦਾ ਬਹੁਤ ਬਹੁਤ ਅਫਸੋਸ ਹੈ।

ਸਾਨੂੰ ਕਈ ਵਾਰ ਸੰਤ ਜੀ ਨੂੰ ਮਿਲਣ ਦਾ ਮੌਕਾ ਸਿਰਫ ਉਨ੍ਹਾਂ ਦੇ ਜੀਵਨ ਦੇ ਆਖਿਰੀ ਸਾਲਾਂ ਵਿਚ ਮਿਲਿਆ। ਉਹ ਜਾਣਕਾਰੀ ਨਾਲ ਭਰਪੂਰ, ਬਹੁਤ ਹੀ ਨਿਮਰ ਅਤੇ ਗੰਭੀਰ ਸਨ। ਕ੍ਰਿਪਾ ਕਰਕੇ ਸੱਚੇ ਪਾਤਸ਼ਾਹ ਜੀ ਉਨ੍ਹਾਂ ਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

*—ਪਰਮਜੀਤ ਸਿੰਘ ਨਿਓਤੇ*

*ਆਇਰਲੈਂਡ*

ਅਤਿ ਸਤਿਕਾਰਯੋਗ ਸੰਤ ਜਗਦੀਸ਼ ਸਿੰਘ ਜੀ ਵਰਿਆਮ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਨ੍ਹਾਂ ਨੇ ਆਪਣੇ ਜੀਵਨ ਵਿਚ ਬਹੁਤ ਔਕੜਾਂ ਮੁਸੀਬਤਾਂ ਝੱਲਕੇ ਵਰਿਆਮ ਪਰਚੇ ਨੂੰ ਪਾਠਕਾਂ ਦੇ ਹੱਥਾਂ ਤੱਕ ਪਹੁੰਚਾਇਆ। ਸਾਹਿਤਕ ਖੇਤਰ ਵਿੱਚ ਉਨ੍ਹਾਂ ਦਾ ਬਹੁਤ ਵੱਡਾ ਯੋਗਦਾਨ ਹੈ ਜੋ ਕਦੇ ਭੁਲਾਇਆ ਨਹੀਂ ਜਾ ਸਕਦਾ। ਸ. ਜਗਦੀਸ਼ ਸਿੰਘ ਵਰਿਆਮ ਦਾ ਤੁਰ ਜਾਣਾ ਸਮਿਆਂ ਦੀ ਹਾਰ ਹੈ।

ਅਸੀਂ ਸਾਹਿਤ ਸਭਾ ਸ੍ਰੀ ਭੈਣੀ ਸਾਹਿਬ ਵਲੋਂ ਉਹਨਾਂ ਨੂੰ ਸ਼ਰਧਾ ਸੁਮਨ ਭੇਟ ਕਰਦੇ ਹਾਂ।

*-ਗੁਰਸੇਵਕ ਸਿੰਘ ਢਿਲੋਂ*

ਵਿਦਿਅਕ ਜਥੇ ਤੋਂ ਲੈ ਕੇ ਨਾਮਧਾਰੀ ਦਰਬਾਰ 'ਚ ਸੇਵਾਵਾਂ ਨਿਭਾਉਣ ਵਾਲੇ ਗੁਣਵਾਨ ਵਰਿਆਮ ਜੀ ਪੰਥ ਤੁਹਾਡੀਆਂ ਸੇਵਾਵਾਂ ਨੂੰ ਸਦਾ ਯਾਦ ਰੱਖੇਗਾ।

ਸਮੂਹ ਵਿਸ਼ਵ ਨਾਮਧਾਰੀ ਵਿਦਿਅਕ ਜੱਥਾ ਆਪ ਜੀ ਨੂੰ ਨਤਮਸਤਕ ਹੈ।

*—ਹਰਪਾਲ ਸਿੰਘ*

*9910210432*

ਸਤਿਕਾਰਯੋਗ ਡਾ. ਰਜਵੰਤ ਭੈਣ ਜੀ!

'ਵਰਿਆਮ' ਦੇ ਪਹਿਲੇ ਅੰਕ ਤੋਂ ਹੀ ਵਰਿਆਮ ਵੀਰ ਜੀ ਨਾਲ ਮੇਰੀ ਗਹਿਰੀ ਸਾਂਝ ਬਣ ਗਈ ਸੀ। ਜਦੋਂ ਵੀ ਜਲੰਧਰ ਜਾਣ ਦਾ ਸਬੱਬ ਬਣਦਾ ਸੀ ਤਾਂ ਅਕਸਰ ਉਨ੍ਹਾਂ ਨੂੰ ਲਾਡੋਵਾਲੀ ਰੋਡ ਦੇ ਦਫ਼ਤਰ ਵਿੱਚ ਮਿਲ ਕੇ ਪਰਤਦਾ ਸਾਂ। ਤਕਰੀਬਨ ਚਾਲੀ ਸਾਲ ਪਹਿਲਾਂ ਜਦੋਂ ਮੈਂ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਵਿਖੇ 'ਸੱਚਖੰਡ ਪੱਤਰ' ਰਿਸਾਲੇ ਦੇ ਐਡੀਟਰ ਦੀ ਸੇਵਾ ਵਿੱਚ ਸਾਂ, ਤਾਂ ਆਪ ਜੀ ਆਦਰਯੋਗ ਸੰਤ ਪ੍ਰੀਤਮ ਸਿੰਘ ਜੀ ਕਵੀ ਨਾਲ ਉਚੇਚੇ ਤਰ ਉਤੇ ਮੈਨੂੰ ਮਿਲਣ ਲਈ ਪਧਾਰੇ ਸਨ। ਮੇਰੀਆਂ ਰਚਨਾਵਾਂ ਨੂੰ ਵੀ ਆਪ ਜੀ 'ਵਰਿਆਮ' ਵਿੱਚ ਸਮੇਂ-ਸਮੇਂ ਪ੍ਰਕਾਸ਼ਿਤ ਕਰਦੇ ਰਹਿੰਦੇ ਸਨ।

ਪਹਿਲਾਂ ਆਪ ਜੀ ਦੇ ਪੂਜ ਮਾਤਾ ਜੀ ਅਗਲੇਰੀ ਦੁਨੀਆਂ ਨੂੰ ਤੁਰ ਗਏ ਅਤੇ ਗੁਰਬਾਣੀ ਦੇ ਪਾਵਨ ਫ਼ੁਰਮਾਨ- 'ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ' ਅਨੁਸਾਰ ਹੁਣ ਵਰਿਆਮ ਵੀਰ ਜੀ ਵੀ ਉਨ੍ਹਾਂ ਪਾਸ ਸਾਥ ਨਿਭਾਉਣ ਲਈ ਅੱਪੜ ਗਏ ਹਨ। ਆਪ ਜੀ ਦੇ ਪਰਿਵਾਰ ਦੇ ਗਹਿਰੇ ਦੁੱਖ ਵਿੱਚ ਮੈਂ ਵੀ ਪੂਰੀ ਤਰ੍ਹਾਂ ਸ਼ਾਮਲ ਹਾਂ ਅਤੇ ਅਰਦਾਸ ਕਰਦਾ ਹਾਂ ਕਿ ਗੁਰੂ ਮਹਾਰਾਜ ਆਪਣੇ ਪਰਮ ਸੇਵਕ ਨੂੰ ਆਪਣੇ ਚਰਨਾਂ ਵਿੱਚ ਸਦੀਵੀ ਨਿਵਾਸ ਅਤੇ ਪਿੱਛੇ ਪ੍ਰਵਾਰ, ਸਾਕ-ਸਬੰਧੀਆਂ ਅਤੇ ਸਨੇਹੀਆਂ ਨੂੰ ਅਕਹਿ ਤੇ ਅਸਹਿ ਭਾਣਾ ਮੰਨਣ ਦਾ ਬਲ ਬਖਸ਼ਿਸ਼ ਕਰਨ। ਕੋਸ਼ਿਸ਼ ਕਰਨੀ ਕਿ ਉਨ੍ਹਾਂ ਦਾ ਲਾਇਆ ਬੂਟਾ 'ਵਰਿਆਮ' ਹਮੇਸ਼ਾਂ ਫਲਦਾ-ਫੁੱਲਦਾ ਰਹੇ। ਨਿਮਰ ਸ਼ਰਧਾਂਜਲੀ ਵਜੋਂ ਨਿਮਨ ਲਾਈਨਾਂ 'ਵਰਿਆਮ' ਦੇ ਆਗਾਮੀ ਅੰਕ ਲਈ ਭੇਜ ਰਿਹਾ ਹਾਂ ਜੀ।

*—ਨਿਰਵੈਰ ਸਿੰਘ ਅਰਸ਼ੀ*

*ਸ੍ਰੀ ਅਨੰਦਪੁਰ ਸਾਹਿਬ*

ਅਣਜਾਣ ਜੀਓ,

ਸਤਿ ਸ੍ਰੀ ਅਕਾਲ

ਸ. ਜਗਦੀਸ਼ ਸਿੰਘ ਵਰਿਆਮ ਦੇ ਅਕਾਲ ਚਲਾਣੇ ਬਾਰੇ ਸੁਣ ਕੇ ਦੁੱਖ ਹੋਇਆ। ਉਹ ਬੜੇ ਪਿਆਰੇ ਮਿੱਤਰ ਸਨ। ਉਹ ਵਧੀਆ ਲੇਖਕ ਵੀ ਸਨ। ਉਨ੍ਹਾਂ ਦੀ ਸੂਝ ਬੂਝ ਕਰ ਕੇ ਵਰਿਆਮ ਨਰੋਆ ਮੈਟਰ ਪੇਸ਼ ਕਰ ਕੇ ਮਾਂ ਬੋਲੀ ਪੰਜਾਬੀ ਦੀ ਭਰਪੂਰ ਸੇਵਾ ਕਰਦਾ ਆ ਰਿਹਾ ਹੈ।

ਪੰਜਾਬੀ ਸਾਹਿਤ ਸਭਾ ਫ਼ਰੀਦਕੋਟ ਵੱਲੋਂ ਵੀ ਇੱਕ ਸ਼ੋਕ ਮਤਾ ਵਰਿਆਮ ਸਾਹਿਬ ਦੇ ਸਤਿਕਾਰ ਵਜੋਂ ਦਿੱਤਾ ਗਿਆ ਜੋ ਪ੍ਰੈੱਸ ਵਿੱਚ ਵੀ ਦਿੱਤਾ ਹੈ।

ਮੇਰੇ ਨਿੱਜੀ ਮਿੱਤਰ ਹੋਣ ਕਰਕੇ ਵੀ ਮੈਨੂੰ ਉਨ੍ਹਾਂ ਦਾ ਵਿਛੋੜਾ ਚੁਣਿਆ ਹੈ। ਪਰਮਾਤਮਾ ਉਨ੍ਹਾਂ ਨੂੰ ਚਰਨਾਂ ਵਿੱਚ ਨਿਵਾਸ ਦੇਵੇ ਅਤੇ ਸਮੂਹ ਪਰਿਵਾਰ ਤੇ ਸੱਜਣਾਂ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ।

-ਨਵਰਾਹੀ ਘੁਗਿਆਣਵੀ

ਮੁੱਖ ਸਰਪ੍ਰਸਤ ਪੰਜਾਬੀ ਸਾਹਿਤ ਸਭਾ, ਫ਼ਰੀਦਕੋਟ।

ਸਤਿਕਾਰਯੋਗ "ਵਰਿਆਮ" ਪਰਿਵਾਰ ਜੀਉ,

ਅਦਬ ਸਹਿਤ ਸਤਿ ਸ੍ਰੀ ਅਕਾਲ।

ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ ਤੇ "ਵਰਿਆਮ" ਮੈਗਜ਼ੀਨ ਦੇ ਸੰਸਥਾਪਕ ਤੇ ਸੰਪਾਦਕ ਸ. ਜਗਦੀਸ਼ ਸਿੰਘ "ਵਰਿਆਮ" ਦਾ ਵਿਛੋੜਾ ਸੁਣਕੇ ਮੈਨੂੰ ਬਹੁਤ ਦੁਖ ਹੋਇਆ। "ਵਰਿਆਮ" ਜੀ ਦਾ ਵਿਛੋੜਾ ਸਮੂਹ ਪਰਿਵਾਰ, ਨਾਮਧਾਰੀ ਸੰਗਤ ਤੇ ਸਾਹਿਤਕ ਸਮਾਜਕ ਸਮਾਜ ਲਈ ਕਦੇ ਵੀ ਨਾ ਪੂਰਾ ਹੋਣ ਵਾਲਾ ਘਾਟਾ ਹੈ। ਉਹਨਾਂ ਦੀ ਸਾਹਿਤਕ ਦੇਣ ਨੂੰ ਸਦਾ ਯਾਦ ਰਖਿਆ ਜਾਵੇਗਾ।

"ਵਰਿਆਮ" ਜੀ ਦਾ ਜੀਵਨ ਸੰਘਰਸ਼ ਭਰਿਆ ਸੀ। ਉਹਨਾਂ ਨੇ ਹਰ ਕੰਮ ਮਿਹਨਤ ਤੇ ਦ੍ਰਿੜਤਾ ਨਾਲ ਪੂਰਾ ਕੀਤਾ। ਅੱਜ ਦੇ ਯੁੱਗ ਵਿੱਚ ਪੰਜਾਬੀ ਮੈਗਜ਼ੀਨ ਚਲਾਉਣਾ ਬਹੁਤ ਔਖਾ ਹੈ ਪ੍ਰੰਤੂ ਉਹਨਾਂ ਨੇ "ਵਰਿਆਮ" ਮੈਗਜ਼ੀਨ ਨੂੰ ਸ਼ੁਰੂ ਕਰਨ ਤੋਂ ਬਾਦ ਕਦੇ ਪਿਛੇ ਨਹੀਂ ਵੇਖਿਆ। ਸਖਤ ਮਿਹਨਤ ਨਾਲ ਆਖਰੀ ਦਮ ਤਕ ਚਲਾਇਆ ਤੇ ਸਿਖਰਾਂ ਤੇ ਪਹੁੰਚਾਇਆ। ਉਹ ਮਿਲਾਪੜੇ ਤੇ ਪੰਜਾਬੀ ਸਾਹਿਤ ਦੇ ਚਿੰਤਕ ਸਨ।

ਪ੍ਰਮਾਤਮਾ ਦਾ ਵਿਧਾਨ ਹੈ ਕਿ ਜੋ ਮਨੁੱਖ ਸੰਸਾਰ ਵਿਚ ਆਉਂਦਾ ਹੈ। ਉਸਦਾ ਇਕ ਦਿਨ ਜਾਣਾ ਵੀ ਨਿਸ਼ਚਿਤ ਹੈ। "ਵਰਿਆਮ" ਜੀ ਨੇ ਇਸੇ ਵਿਧਾਨ ਅਨੁਸਾਰ ਸਰੀਰ ਤਿਆਗਿਆ। ਗੁਰੂ ਸਾਹਿਬ ਦੇ ਇਹ ਮਹਾਂਵਾਕ ਅਨੁਸਾਰ ਹਰ ਇਕ ਨੇ ਆਪਣੀ ਵਾਰੀ ਅਨੁਸਾਰ ਜਾਣਾ ਹੈ-

ਜੇਹਾ ਚੀਰੀ ਲਿਖਿਆ ਤੇਹਾ ਹੁਕਮ ਕਮਾਹਿ।

ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ।

ਅੰਤ ਵਿੱਚ ਮੈਂ ਸਤਿਗੁਰੂ ਉਦੇ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰਦਾ ਹਾਂ ਕਿ ਵਿਛੜੀ ਰੂਹ ਨੂੰ ਚਰਨਾਂ ਵਿੱਚ ਨਿਵਾਸ ਬਖਸ਼ਣ ਅਤੇ ਪਿਛਲੇ ਰਹਿੰਦੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

ਤੁਹਾਡੇ ਦੁਖਾਂ ਵਿਚ ਸਾਂਝੀਵਾਲ,

ਸੁਲੱਖਣ ਸਿੰਘ ਭਿੰਡਰ
ਸ੍ਰੀ ਮੁਕਤਸਰ ਸਾਹਿਬ-
90412-82188, 95690-82188

ੴਸਤਿਗੁਰ ਪ੍ਰਸਾਦਿ

ਸੰਪਾਦਕ ਜੀ

ਧੰਨ ਧੰਨ ਸਤਿਗੁਰੂ ਰਾਮ ਸਿੰਘ ਸਾਹਿਬ ਜੀ

ਜੀਵਨ ਤੋਂ ਪਹਿਲਾਂ ਦੇ ਆਦਿ ਦਾ ਅਸੀਂ ਭੇਤ ਨਹੀਂ ਜਾਣਦੇ ਪਰ ਕਰਮ ਫਲ ਸਿਧਾਂਤ ਨਾਲ ਸਾਡੇ ਇਸ ਮੱਧਕਾਲੀ ਜੀਵਨ ਵਿਚ ਜੋ ਵੀ ਭੁਗਤਾਨ ਹੁੰਦਾ ਹੈ ਉਸਦਾ ਪ੍ਰਭਾਵ ਸਾਡੇ ਜੀਵਨ ਵਿੱਚ ਤਲਾਸ਼ਿਆ ਜਾ ਸਕਦਾ ਹੈ। ਜੀਵਨ ਤੋਂ ਬਾਦ ਦੇ ਅੰਤ ਕਹੇ ਬਾਰੇ ਜੀਵਨ ਬਾਰੇ ਅਸੀਂ ਨਹੀਂ ਜਾਣਦੇ, ਇਸ ਲਈ ਵਰਤਮਾਨ ਨੂੰ ਮੱਧਕਾਲ ਕਿਹਾ ਜਾਏ ਤਾਂ ਅਤਕਥਨੀ ਨਹੀਂ। ਕਰਮਯੋਗ ਦਾ ਫਲ ਨੇੜੇ ਏਸੇ ਜਨਮ ਵਿਚ ਅਤੇ ਦੂਰ ਅਗਲੇ ਜਨਮ ਵਿਚ ਮਿਲਦਾ ਹੈ, ਪਰੰਤੂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਲੇਵਾ ਸਿੱਖ ਨੂੰ ਨਿਸ਼ਚਿਤ ਹੀ ਅਗਲੇ ਜਨਮ ਮਨੁੱਖਾ ਹੀ ਮਿਲਦੇ ਹਨ ਅਤੇ ਨਾਮ ਅਭਿਆਸੀ ਨੂੰ ਅਗੋਂ ਸਾਧਨਾਂ ਵਿਕਾਸ ਦੇ ਅਵਸਰ ਵੀ ਜ਼ਰੂਰ ਮਿਲਦੇ ਹਨ। ਸੰਤ ਜਗਦੀਸ਼ ਸਿੰਘ ਵਰਿਆਮ ਜੀ ਦੇ ਜੀਵਨ ਬਾਰੇ ਮੈਨੂੰ ਜਿੰਨੀ ਵੀ ਜਾਣਕਾਰੀ ਹੈ ਉਹ ਸਤਿਜੁਗ ਜਾਂ ਵਰਿਆਮ ਵਿਚੋਂ ਪ੍ਰਾਪਤ ਝਲਕਦੀ ਹੈ। ਪੰਜਾਬੀ ਪੱਤਰਕਾਰਿਤਾ ਵਿਚ ਉਹਨਾਂ ਦੇ ਅਮੁਲੇ ਯੋਗਦਾਨ ਦੀ ਸਰਾਹਨਾ ਜਲੰਧਰ ਦੇ ਪੱਤਰਕਾਰੀ ਦੇ ਫੁਟਬਾਲ ਮੈਦਾਨ ਨੇ ਵੀ ਕੀਤੀ ਹੈ। ਵਰਿਆਮ ਨੇ ਆਪਣੀ ਨਿਵੇਕਲੀ ਥਾਂ ਸਾਹਿਤ ਪਿੜਾਂ ਵਿਚ ਬਣਾਈ ਹੈ ਅਤੇ ਕਈ ਲੇਖਕ ਵਰਿਆਮ ਵਿਚ ਸਾਲਾਂ ਤੋਂ ਲਗਾਤਾਰ ਛਪ ਰਹੇ ਹਨ ਤੇ ਕਲਮਕਾਰੀ ਨੂੰ ਜੀਵੰਤ ਰਖ ਰਹੇ ਹਨ। ਸੰਤ ਜਗਦੀਸ਼ ਸਿੰਘ ਵਰਿਆਮ ਨੂੰ ਨਿੱਜੀ ਤੌਰ ਤੇ ਉਸ ਦਿਨ ਮਿਲਣ ਗਿਆ ਸੀ ਜਿਸ ਤੋਂ ਇਕ ਦਿਨ ਪਹਿਲਾਂ ਉਹ ਪੰਡਤ ਗੋਪਾਲ ਸਿੰਘ ਜੀ ਦੇ ਸਸਕਾਰ ਤੋਂ ਬਾਦ ਭੈਣੀ ਸਾਹਿਬ ਹੋ ਕੇ ਆਏ ਸਨ। ਉਸ ਤੋਂ ਪਹਿਲਾਂ ਮੇਰੇ ਕੁਝ ਲੇਖ ਵਰਿਆਮ ਵਿਚ ਛਪ ਚੁਕੇ ਸਨ। ਉਸ ਮਿਲਣੀ ਵਿਚ ਵਰਿਆਮ ਜੀ ਦੀ ਸੰਗੀਤ ਰੁਚੀ ਤੇ ਗਿਆਨ ਦਾ ਸੰਖੇਪ ਪਰਿਚੈ ਵੀ ਮਿਲਿਆ ਜਿਸ ਕਰਕੇ ਉਹ ਹਰੀਵੱਲਭ ਸੰਗੀਤ ਮੇਲੇ ਦੇ ਵੀ ਇਕ ਸਨਮਾਨਤ ਵਿਅਕਤੀ ਸਨ ਅਤੇ ਨਾਮਧਾਰੀ ਦਰਬਾਰ ਵਲੋਂ ਖੁੱਲੀ ਮਾਇਕ ਸਹਾਇਤਾ ਦਿਵਾਂਦੇ ਸਨ। 14 ਮਹੀਨੇ ਦਾ ਕੋਮਾ 'ਚ ਸਮਾ ਆਦਿ ਰੂਪ ਵਿਚ ਸਾਧਨਾ ਯੋਗ ਵੀ ਕਿਆਸਿਆ ਜਾ ਸਕਦਾ ਹੈ। ਉਨ੍ਹਾਂ ਦੇ ਨਵੇਂ ਚੋਲੇ ਦੀ ਸਰੋਤ ਉਡੀਕੀ ਜਾਏਗੀ !!!

*—ਕਰਤਾਰ ਸਿੰਘ ਨੀਲਧਾਰੀ*
*09803501199, 09417143360*

# ਕੁੰਭੀ ਨਰਕ 'ਚੋਂ ਛੁਟਕਾਰਾ



–ਵਰਿਆਮ ਸਿੰਘ ਸੰਧੂ

ਰਾਤ ਉੱਤਰ ਆਈ ਸੀ। ਅਸੀਂ ਗੱਲੀਂ ਰੁੱਝੇ ਹੋਏ ਸਾਂ ਕਿ ਲਲਕਾਰਾ ਵੱਜਿਆ, "ਨਿਕਲੋ ਉਏ ਬਾਹਰ ਵੱਡੇ ਸਮੱਗਲਰੋ! ਤੁਹਾਡਾ ਲਵਾਈਏ ਅਨਾਰਕਲੀ ਬਜ਼ਾਰ ਦਾ ਗੇੜਾ!"

ਗਾਲ੍ਹਾਂ ਦੀ ਬੌਛਾੜ ਕਰਦਿਆਂ ਉਹਨਾਂ ਨੇ ਸਭ ਤੋਂ ਪਹਿਲੀ ਕੋਠੜੀ ਵਾਲੇ 'ਸਮੱਗਲਰਾਂ' ਨੂੰ ਬਾਹਰ ਕੱਢ ਲਿਆ ਤੇ ਆਪਣੇ ਕੱਪੜੇ ਉਤਾਰ ਕੇ ਅਹਾਤੇ ਦੇ ਇੱਕ ਸਿਰੇ ਤੋਂ ਦੂਜੇ ਸਿਰੇ ਤੀਕ ਢਿੱਡ ਪਰਨੇ ਰੀਂਗ ਕੇ ਜਾਣ ਅਤੇ ਇੰਜ ਹੀ ਵਾਪਸ ਆਉਣ ਲਈ ਕਿਹਾ। ਸੌ ਕੁ ਗਜ਼ ਲੰਮੇ ਇਸ ਅਹਾਤੇ ਵਿੱਚ ਢਿੱਡ ਪਰਨੇ ਰੀਂਗਦੇ ਹੋਏ ਜਦੋਂ ਉਹ ਸਾਡੇ ਦਰਵਾਜ਼ੇ ਅੱਗੋਂ ਲੰਘ ਰਹੇ ਸਨ ਤਾਂ ਇੱਕ-ਜਣਾ ਉਹਨਾਂ ਦੇ ਠੁੱਡੇ ਵਰ੍ਹਾਉਣ ਲੱਗਾ ਕਿਉਂਕਿ ਉਹ ਉਹਨਾਂ ਦੀ 'ਮਨ-ਇੱਛਿਤ ਤੇਜ਼ੀ' ਨਾਲ ਨਹੀਂ ਸਨ ਰੀਂਗ ਰਹੇ।

ਪੁਲਸੀਏ ਖਿੜਖਿੜਾ ਕੇ ਰਾਖਸ਼ੀ-ਹਾਸਾ ਹੱਸ ਰਹੇ ਸਨ। ਉਹ ਸ਼ਰਾਬ ਨਾਲ ਰੱਜੇ ਹੋਏ ਸਨ ਅਤੇ ਸਿਰਫ਼ ਆਪਣਾ 'ਚਿੱਤ ਕਰਾਰਾ' ਕਰਨ ਲਈ ਹੀ ਇਹ ਕਾਰਵਾਈ ਕਰ ਰਹੇ ਸਨ। ਪਹਿਲੀ ਕੋਠੜੀ ਵਾਲਿਆਂ ਨੂੰ ਬੰਦ ਕਰਕੇ ਉਹ ਦੂਜੀ ਕੋਠੜੀ ਵੱਲ ਹੋਏ। ਫਿਰ ਤੀਜੀ ਵੱਲ। ਹਰ ਇੱਕ ਨਾਲ ਵੱਖੋ-ਵੱਖਰਾ ਸਲੂਕ! ਕਿਸੇ ਨੂੰ ਛਿੱਤਰ ਅਤੇ ਚਪੇੜਾਂ, ਕਿਸੇ ਨੂੰ ਨੰਗੇ ਕਰਕੇ ਡੰਡ-ਬੈਠਕਾਂ ਕੱਢਣ, ਕਿਸੇ ਨੂੰ ਸਿਰ ਪਰਨੇ ਖੜੇ ਹੋਣ ਦੀ 'ਸਜ਼ਾ' ਸੁਣਾਈ ਜਾ ਰਹੀ ਸੀ। ਖੜਾ ਨਾ ਹੋ ਸਕਣ 'ਤੇ ਅਗਲਾ ਵਾਰ ਵਾਰ ਡਿੱਗਦਾ ਅਤੇ ਵਾਰ ਵਾਰ ਠੁੱਡੇ ਅਤੇ ਛਿੱਤਰ ਖਾਂਦਾ। ਧੀਆਂ-ਭੈਣਾਂ ਦੀਆਂ ਗਾਲ੍ਹਾਂ ਤਾਂ ਐਵੇਂ 'ਲਾਜ਼ਮਾ' ਮਾਤਰ ਸਨ!

ਸਾਡੀ ਕੋਠੜੀ ਅੱਗੇ ਆਉਂਦਿਆਂ ਫਿਰ ਲਲਕਾਰਾ ਵੱਜਾ, "ਇਸ ਕੋਠੜੀ 'ਚ ਕੌਣ ਏਂ ਉਏ!"

"ਏਥੇ ਮਾਸਟਰ ਹੁਰੀਂ ਨੇ।" ਉਸਦੇ ਸਾਥੀ ਨੇ ਦੱਸਿਆ।

"ਨਹੀਂ, ਨਹੀਂ। ਮਾਸਟਰ ਹੁਰਾਂ ਦਾ ਪਤੈ। ਅੱਜ ਇੱਕ ਨਵੀਂ ਸਾਮੀਂ ਫਸੀ ਐ। ਲਾਲਾ! ਬਾਹਰ ਆ ਉਏ!" ਉਹਨਾਂ ਨੇ ਲਾਲੇ ਨੂੰ ਬਾਹਰ ਕੱਢ ਲਿਆ। ਉਹ ਹੱਥ ਜੋੜ ਕੇ ਤਰਲੇ ਲੈਣ ਲੱਗਾ। ਆਪਣਾ ਕਸੂਰ, ਬਿਨਾਂ ਪੁਛਿਆਂ ਹੀ, ਦੱਸਣ ਲੱਗਾ।

"ਕੁੜੀ ਦਿਆ ਖ਼ਸਮਾਂ! ਪਹਿਲਾਂ ਕੱਪੜੇ ਲਾਹ ਆਪਣੇ। ਕਸੂਰ ਵੀ ਤੇਰਾ ਪੁੱਛ ਲਵਾਂਗੇ।"

ਉਹ ਤਿੰਨ ਚਾਰ ਜਣੇ ਹੱਸ ਵੀ ਰਹੇ ਸਨ; ਗਾਲ੍ਹਾਂ ਵੀ ਕੱਢ ਰਹੇ ਸਨ। ਨਾਲ ਦੇ ਨਾਲ ਲਾਲੇ ਨੂੰ 'ਛੇਤੀ ਕਰਨ ਲਈ' ਧੌਲ-ਧੱਫ਼ਾ ਵੀ ਕਰ ਰਹੇ ਸਨ।

ਤੇੜ ਸਿਰਫ਼ ਕੱਛਾ ਰਹਿ ਗਿਆ ਤਾਂ ਲਾਲਾ ਫਿਰ ਲਿਲ੍ਹਕੜੀਆਂ ਲੈਣ ਲੱਗਾ। ਉਸਨੇ ਨਾਲੇ ਨੂੰ ਘੁੱਟ ਕੇ ਫੜਿਆ ਹੋਇਆ ਸੀ। ਇੱਕ ਜਣੇ ਨੇ ਉਹਦੇ ਹੱਥਾਂ 'ਤੇ ਡੰਡਾ ਮਾਰਿਆ, "ਲਾਹ, ਲਾਹ ਇਹਨੂੰ। ਜੱਟ ਤਾਂ ਏਥੇ ਰੋਜ਼ ਈ ਆਉਂਦੇ ਰਹਿੰਦੇ ਨੇ। ਪੁੱਤ! ਤੁਸੀਂ ਈ ਕਦੀ ਕਦੀ ਕਾਬੂ ਆਉਂਦੇ ਜੇ।"

ਅਹਾਤੇ ਵਿੱਚ ਜਗਦੀਆਂ ਮੱਧਮ ਰੌਸ਼ਨੀਆਂ ਵਿੱਚ ਲਾਲਾ ਅਲਫ਼ ਨਗਨ ਖੜਾ ਸੀ।

"ਚੱਲ, ਇਧਰੋਂ ਸਿਰ ਪਰਨੇ ਰਿੜ੍ਹਦਿਆਂ ਬਾਜ਼ੀ ਪਾਉਂਦਾ ਓਧਰ ਨੂੰ ਜਾਹ ਤੇ ਮੁੜ ਕੇ ਆ।"

ਲਾਲਾ 'ਬਾਜ਼ੀਆਂ' ਪਾਉਂਦਾ ਅੱਗੇ ਵਧਣ ਲੱਗਾ।

"ਗੋਲ ਮਟੋਲ ਜਿਹਾ ਲਾਲਾ, ਮੇਰਾ ਸਾਲਾ, ਰਿੜ੍ਹਦਾ ਚੰਗਾ ਏ! ਮਾਸਟਰ ਜੀ! ਅੱਗੇ ਹੋ ਕੇ ਵੇਖੋ, 'ਤੁਹਾਡਾ ਬੰਦਾ' ਕਿਵੇਂ ਲੋਟਣੀਆਂ ਲੈਂਦਾ!"

ਉਸਦਾ 'ਸੱਦਾ' ਪਰਵਾਨ ਕਰਨ ਵਿੱਚ ਮੇਰੀ ਕੋਈ ਰੁਚੀ ਨਹੀਂ ਸੀ। ਪਰੇਸ਼ਾਨ ਹੋਇਆ ਮੈਂ ਆਪਣੀ ਥਾਂ 'ਤੇ ਬੈਠਾ ਰਿਹਾ।

"ਰਿਸ਼ਤਾ ਤੈਥੋਂ ਠੀਕ ਨਹੀਂ ਜੁੜਿਆ ਉਏ! ਭੈਣ ਦਾ ਨਹੀਂ, ਇਹਦੀ ਕੁੜੀ ਦਾ ਖ਼ਸਮ ਬਣ।" ਦੂਜੇ ਸਾਥੀ ਨੇ ਪਹਿਲੇ ਦੀ ਗ਼ਲਤੀ ਸੁਧਾਰੀ।

ਲਾਲਾ ਅੰਦਰ ਆਇਆ ਤਾਂ ਅਸੀਂ ਦੋਵੇਂ ਆਪੋ ਆਪਣੀ ਥਾਂ ਸ਼ਰਮਸਾਰ ਸਾਂ। ਉਹ ਮੇਰੇ ਸਾਹਮਣੇ ਬੇਇੱਜ਼ਤ ਹੋਣ ਕਰਕੇ ਅਤੇ ਮੈਂ ਇਸ ਅਣ-ਮਨੁੱਖੀ ਵਤੀਰੇ ਦਾ ਖ਼ਾਮੋਸ਼ ਤੇ ਬੇਬੱਸ ਦਰਸ਼ਕ ਹੋਣ ਕਰਕੇ! ਮਨੁੱਖਤਾ ਨੂੰ ਇਸਤਰ੍ਹਾਂ ਜ਼ਲੀਲ ਹੁੰਦਾ ਵੇਖਣ ਵਾਲੀ ਮੇਰੀ ਨਜ਼ਰ ਉਸ ਸਾਹਮਣੇ ਨਹੀਂ ਸੀ ਉੱਠ ਰਹੀ। ਮੈਂ ਇਸ ਵਿੱਚ ਜਿਵੇਂ ਆਪਣੇ ਆਪ ਨੂੰ ਵੀ ਕਸੂਰਵਾਰ ਸਮਝ ਰਿਹਾ ਸਾਂ। ਸਾਡੇ ਵਿੱਚ ਤਣੀ ਚੁੱਪ ਨੂੰ ਲਾਲੇ ਨੇ ਹੀ ਤੋੜਿਆ।

"ਏਥੇ ਪੁੱਛ-ਗਿੱਛ ਕੌਣ ਕਰਦਾ ਹੈ? ਕਦੋਂ ਕਰਦਾ ਏ? ਮੈਂ ਤਾਂ ਆਪ ਮੰਨਣ ਡਿਹਾਂ। ਇਹ ਸੁਣਦੇ ਹੀ ਨਹੀਂ।" ਅਸਲ ਵਿੱਚ ਉਹ ਵੀ ਮੇਰੇ ਪਹਿਲੇ ਦਿਨ ਵਾਂਗ 'ਪੁੱਛ-ਗਿੱਛ ਦੀ ਪ੍ਰਕਿਰਿਆ' ਬਾਰੇ ਜਾਣਨਾ ਚਾਹੁੰਦਾ ਸੀ।

ਮੈਂ ਉਹਨੂੰ ਦੱਸਣ ਲੱਗਾ, ਜਿਵੇਂ ਮੈਨੂੰ ਦੱਸਿਆ ਗਿਆ ਸੀ।

"ਜਿਹੜੇ ਅਫ਼ਸਰ ਨੇ ਤੁਹਾਡੇ ਕੁੜਮ ਦੇ ਬਿਆਨ ਲਏ ਨੇ; ਉਸੇ ਨੂੰ ਹੀ ਤੁਹਾਨੂੰ ਅਲਾਟ ਕੀਤਾ ਗਿਆ ਹੋਵੇਗਾ। ਪੁੱਛ-ਗਿੱਛ ਲਈ ਸਵੇਰੇ ਅੱਠ-ਨੌਂ ਵਜੇ ਬਾਹਰ ਕੱਢ ਲਿਜਾਂਦੇ ਨੇ। ਫਿਰ ਪੰਜ ਵਜੇ ਤੱਕ ਪੁੱਛ-ਗਿੱਛ ਹੁੰਦੀ ਹੈ।"

"ਬੜਾ ਕੋਂਹਦੇ ਹੋਣਗੇ!" ਉਸਨੇ ਜਾਣਨਾ ਚਾਹਿਆ। ਮੇਰੇ ਦੱਸਣ ਵਾਲੀ ਕੋਈ ਗੱਲ ਨਹੀਂ ਸੀ। ਉਹਨੂੰ ਦਿਸਦਾ ਹੀ ਪਿਆ ਸੀ!

"ਪੰਜ ਵਜੇ ਤੋਂ ਬਾਅਦ ਕੀ ਕਰਦੇ ਨੇ?"

"ਕੋਠੜੀ ਵਿੱਚ ਬੰਦ ਕਰ ਦਿੰਦੇ ਨੇ।"

"ਫਿਰ ਤਾਂ ਨਹੀਂ ਕੁਝ ਆਖਦੇ ਹੋਣੇ? ਫਿਰ ਤਾਂ ਪੁੱਛ ਗਿੱਛ ਨਹੀਂ ਕਰਦੇ ਹੋਣਗੇ?" ਉਹ ਕਲਪਨਾ ਵਿੱਚ ਅਗਲੇ ਦਿਨ ਪੰਜ ਵਜੇ ਤੀਕ 'ਕੋਹੇ ਜਾਣ' ਪਿੱਛੋਂ ਕੋਠੜੀ ਵਿੱਚ ਆਉਣ 'ਤੇ, ਹੁਣੇ ਹੀ, ਆਪਣੇ ਆਪ ਨੂੰ 'ਸੁਰੱਖਿਅਤ' ਸਮਝਣਾ ਚਾਹੁੰਦਾ ਸੀ!

"ਨਹੀਂ ਪੁੱਛ-ਗਿੱਛ ਤਾਂ ਕੋਈ ਨਹੀਂ ਕਰਦੇ ਪਰ ਇਸਤਰ੍ਹਾਂ ਦਾ 'ਸ਼ੁਗਲ-ਮੇਲਾ' ਜ਼ਰੂਰ ਕਰ ਲੈਂਦੇ ਨੇ ਜਿਹੜਾ ਹੁਣੇ ਹੁਣੇ ਕਰਕੇ ਗਏ ਨੇ!"

ਲਾਲਾ ਸ਼ਰਮਿੰਦਾ ਜਿਹਾ ਹਾਸਾ ਹੱਸਿਆ, "ਵਾਹ ਸਰਦਾਰ ਜੀ! ਤੁਹਾਡੀਆਂ ਗੱਲਾਂ ਸੁਣ ਕੇ ਹਾਸਾ ਵੀ ਆਉਂਦਾ ਹੈ ਤੇ ਰੋਣਾ ਵੀ!"

ਉਸਨੇ ਦੋਵਾਂ ਤਲੀਆਂ ਨਾਲ ਸਿੱਲ੍ਹੀਆਂ ਅੱਖਾਂ ਪੂੰਝੀਆਂ।

ਸਵੇਰੇ ਜਦੋਂ ਮੈਨੂੰ 'ਨਿੱਤ ਕਿਰਿਆ' ਲਈ ਪਖਾਨਿਆਂ ਵੱਲ ਲਿਜਾਇਆ ਜਾ ਰਿਹਾ ਸੀ ਤਾਂ ਮੈਂ ਵੇਖਿਆ ਉਧਰੋਂ ਪੰਜਾਬ ਸਟੂਡੈਂਟ ਯੂਨੀਅਨ ਦਾ ਸੂਬਾ ਸਕੱਤਰ; ਪ੍ਰਿਥੀਪਾਲ ਰੰਧਾਵਾ ਵਾਪਸ ਲਿਆਂਦਾ ਜਾ ਰਿਹਾ ਸੀ। ਇਸ ਕੰਪਲੈਕਸ ਵਿੱਚ ਸਾਨੂੰ ਕਿਸੇ ਹੋਰ ਨਾਲ ਗੱਲ ਕਰਨੀ ਤਾਂ ਕਿਤੇ ਰਿਹਾ ਇਸ਼ਾਰਾ ਕਰਨਾ ਵੀ ਮਨ੍ਹਾਂ ਸੀ। ਫਿਰ ਵੀ ਅਸੀਂ ਇੱਕ ਦੂਜੇ ਨੂੰ ਨਜ਼ਰਾਂ ਨਾਲ ਹੀ ਸ਼ੁਭ-ਇੱਛਾ ਪਰਗਟ ਕੀਤੀ। ਜਦੋਂ ਵਾਪਸ ਲਿਆ ਕੇ ਮੈਨੂੰ ਕੋਠੜੀ ਵਿੱਚ ਬੰਦ ਕੀਤਾ ਗਿਆ ਤਾਂ ਥੋੜ੍ਹੀ ਦੇਰ ਪਿੱਛੋਂ ਡਿਊਟੀ 'ਤੇ ਖਲੋਤੇ ਸਿਪਾਹੀ ਨੇ ਮੇਰੇ ਦਰਵਾਜ਼ੇ ਸਾਹਮਣੇ ਆ ਕੇ ਹੌਲੀ ਜਿਹੀ ਕਿਹਾ, "ਰੰਧਾਵਾ ਪੁੱਛਦਾ, ਤੁਹਾਡਾ ਕੀ ਹਾਲ ਹੈ?"

"ਉਹਨੂੰ ਕਹੋ ਠੀਕ ਆਂ। ਆਪਣੀ ਸੁਣਾਵੇ।"

"ਤੁਹਾਡਾ ਬੰਦਾ ਏ ਕੋਈ?" ਲਾਲੇ ਨੇ ਪੁੱਛਿਆ।

"ਜਿਵੇਂ ਤੁਹਾਡੀ ਲੋਂਗਾਂ ਦੀ ਬਲੈਕ ਕਰਨ ਵਾਲਿਆਂ ਦੀ 'ਕੁੜਮਾਚਾਰੀ' ਹੈ, ਇਵੇਂ ਹੀ ਸਾਡੀ 'ਭਾਈਬੰਦੀ' ਦਾ ਦਾਇਰਾ ਵੀ ਬੜਾ ਵਸੀਹ ਹੈ। ਤੁਹਾਡੇ ਬੰਦੇ ਵੀ ਏਥੇ ਆਉਂਦੇ ਜਾਂਦੇ ਰਹਿੰਦੇ ਨੇ ਤੇ ਸਾਡੇ ਵੀ।"

ਅਸੀਂ ਗੱਲਾਂ ਕਰ ਹੀ ਰਹੇ ਸਾਂ ਕਿ ਲਾਲੇ ਦੇ 'ਵਾਰਸ' ਆ ਗਏ ਅਤੇ 'ਬਣਦੇ ਪੁਲਿਸੀ- ਸਲੀਕੇ' ਨਾਲ ਉਹਨੂੰ ਬਾਹਰ ਲੈ ਗਏ।

ਦਲੀਪ ਸਿੰਘ ਅਜੇ ਤੀਕ ਨਹੀਂ ਸੀ ਬਹੁੜਿਆ। ਉਸਦਾ 'ਮੁੱਢਲਾ ਕੰਮ' ਤਾਂ ਹੋ ਗਿਆ ਸੀ! ਉਹਨੂੰ ਸ਼ਾਇਦ ਹੁਣ 'ਬਹੁਤੀ ਖੇਚਲ' ਦੀ ਲੋੜ ਨਹੀਂ ਸੀ। ਜਦੋਂ ਨੂੰ ਸਾਡੀ 'ਟੋਲੀ' ਨੇ ਵੱਡੀ ਬਿਲਡਿੰਗ ਦੇ ਪਿਛਵਾੜੇ ਜਾ ਕੇ ਆਪਣਾ 'ਆਸਣ-ਗ੍ਰਹਿਣ' ਕੀਤਾ ਉਦੋਂ ਤੀਕ ਸਾਰੀਆਂ 'ਟੋਲੀਆਂ' ਨੇ ਆਪਣੀ ਕਾਰਵਾਈ 'ਰੇੜ੍ਹੇ ਪਾਈ ਹੋਈ' ਸੀ।

ਗੰਜੇ ਥਾਣੇਦਾਰ ਨੇ ਮੈਨੂੰ ਆਖਿਆ, "ਐਧਰ ਆ, ਤੈਨੂੰ ਇੱਕ ਨਵੀਂ ਘਾਣੀ ਵਿਖਾਈਏ।"

ਫਿਰ ਉਸਨੇ ਇੱਕ ਸਵਾ ਛੇ ਫੁੱਟ ਲੰਮੇਂ ਗੱਭਰੂ ਨੂੰ ਕਿਹਾ, "ਲੈ, ਆਹ ਫੜ ਮੇਰਾ ਬੈਗ। ਐਂ ਕਰ; ਇਹਨੂੰ ਉੱਪਰਲੀ ਮੰਜ਼ਿਲ 'ਤੇ ਲੈ ਜਾ। ਉਥੇ ਛੇਵੇਂ ਕਮਰੇ 'ਚ ਵੜੇਂਗਾ ਤਾਂ ਸਾਹਮਣੇ ਇੱਕ ਲੱਕੜ ਦਾ ਵੱਡਾ ਸਾਰਾ ਬਕਸਾ ਦਿਸੂ। ਤੂੰ ਬਕਸੇ ਦਾ ਢੱਕਣ ਖੋਲ੍ਹਣਾ ਹੈ। ਜਦੋਂ ਬਕਸੇ ਦਾ ਢੱਕਣ ਖੋਲ੍ਹੇਂਗਾ ਤਾਂ ਇੱਕ ਵੱਡਾ ਸਾਰਾ ਦੈਂਤ ਆਪਣਾ ਸਿਰ ਬਾਹਰ ਕੱਢੂ ਅਤੇ ਵੱਡੇ ਦੰਦਾਂ ਵਾਲਾ ਆਪਣਾ ਮੂੰਹ ਖੋਲ੍ਹ ਕੇ ਕਰੂਗਾ, "ਬੈਂਅ!" ਪਰ ਤੂੰ ਡਰੀਂ ਨਾ ਤੇ ਇਹ ਬੈਗ ਉਸ ਬਕਸੇ ਵਿੱਚ ਰੱਖ ਕੇ ਵਾਪਸ ਆ ਜਾਈਂ।"

ਸਵਾ ਛੇ ਫੁੱਟਾ ਹੱਟਾ-ਕੱਟਾ ਗੱਭਰੂ ਥਰ ਥਰ ਕੰਬ ਰਿਹਾ ਸੀ। ਉਸਦੀ ਢੱਠੀ ਮੈਲੀ ਪੱਗ ਵਿਚੋਂ ਉਹਦੀਆਂ ਜਟੂਰੀਆਂ ਬਾਹਰ ਨਿਕਲੀਆਂ ਹੋਈਆਂ ਸਨ। ਰੋ ਰੋ ਕੇ ਅਤੇ ਮਲ ਮਲ ਕੇ ਲਾਲ-ਗਹਿਰੀਆਂ ਹੋ ਗਈਆਂ ਅੱਖਾਂ ਵਿੱਚ ਲੋਹੜੇ ਦੀ ਦਹਿਸ਼ਤ ਸੀ। ਇਹ ਉਹੋ ਹੀ ਬਦਕਿਸਮਤ ਸੀ; ਪਹਿਲੇ ਦਿਨ ਜਿਸ ਨੂੰ ਪੈਂਦੀਆਂ 'ਅੰਤਿਮ' ਅਠੱਤੀ ਡਾਂਗਾਂ ਦੀ 'ਗਿਣਤੀ', ਮੈਂ ਆਪਣੀ ਕੋਠੜੀ ਵਿੱਚ ਬੈਠਿਆਂ ਕੀਤੀ ਸੀ। ਉਹ ਜੁੜੇ ਅਤੇ ਕੰਬਦੇ ਹੱਥਾਂ ਨਾਲ ਥਾਣੇਦਾਰ ਦੇ ਤਰਲੇ ਲੈ ਰਿਹਾ ਸੀ ਕਿ ਉਹਨੂੰ ਇਸ 'ਮੁਹਿੰਮ' 'ਤੇ ਨਾ ਭੇਜਿਆ ਜਾਵੇ!

ਮੈਂ ਵੇਖਿਆ ਉਹਦੇ ਪੈਰਾਂ ਦੀਆਂ ਤਲੀਆਂ ਸੋਟੇ ਵੱਜ ਵੱਜ ਕੇ ਆਮ ਨਾਲੋਂ ਲਗਭਗ ਅੱਧਾ ਇੰਚ ਮੋਟੀਆਂ ਹੋ ਗਈਆਂ ਸਨ ਅਤੇ ਪੀੜ ਨਾ ਸਹਾਰਦਾ ਹੋਇਆ ਉਹ ਖਲੋਣ ਲਈ ਪੈਰਾਂ ਨੂੰ ਬਾਰ ਬਾਰ ਟੇਢੇ ਮੇਢੇ ਕਰਕੇ ਰੱਖ ਰਿਹਾ ਸੀ।। ਹੋਏ ਤਸ਼ੱਦਦ ਨੇ ਉਸਦੀ ਅਜਿਹੀ ਸੁੱਧ-ਬੁੱਧ ਮਾਰ ਦਿੱਤੀ ਸੀ ਕਿ ਉਹਨੂੰ ਇਹ ਪਤਾ ਨਹੀਂ ਸੀ ਚੱਲ ਰਿਹਾ ਕਿ ਉਸ ਨਾਲ 'ਦੈਂਤ' ਵਾਲੀ ਗੱਲ ਕੇਵਲ ਮਜ਼ਾਕ ਵਜੋਂ ਕੀਤੀ ਜਾ ਰਹੀ ਸੀ। 'ਦੈਂਤ' ਕਿਸੇ ਬਕਸੇ ਵਿੱਚ ਨਹੀਂ ਸੀ, ਉਹ ਤਾਂ ਗੰਜੇ ਥਾਣੇਦਾਰ ਦੇ ਰੂਪ ਵਿੱਚ ਉਸਦੇ ਸਾਹਮਣੇ ਖਲੋਤਾ ਸੀ!

ਮੇਜ਼ 'ਤੇ ਪਿਆ ਕਾਲਾ ਬੈਗ ਉਹਨੂੰ 'ਯਮਦੂਤ' ਨਜ਼ਰ ਆ ਰਿਹਾ ਸੀ।

ਗੰਜਾ ਥਾਣੇਦਾਰ ਮੇਰੇ ਵੱਲ ਅੱਖ ਨੱਪ ਕੇ ਆਪਣੇ 'ਕੌਤਕ' ਦੀ ਤਾਕਤ ਵੱਲ ਸੰਕੇਤ ਕਰ ਰਿਹਾ ਸੀ। ਸਾਰੇ ਪੁਲਸੀਏ ਹਿੜ ਹਿੜ ਹੱਸ ਰਹੇ ਸਨ।

ਮੈਂ 'ਨਵੀਂ ਘਾਣੀ' ਵੇਖ ਲਈ ਸੀ। ਗੰਜੇ ਥਾਣੇਦਾਰ ਨੇ 'ਸ਼ੋਅ' ਖ਼ਤਮ ਕਰ ਦੇਣ ਦਾ ਨਿਰਣਾ ਕੀਤਾ।

"ਚੱਲ ਐਂ ਕਰਦੇ ਆਂ, ਇਹ ਭਾਈ ਤੇਰੇ ਨਾਲ ਜਾਂਦਾ। ਇਹ ਦੈਂਤ ਨੂੰ ਤੈਨੂੰ ਕੁਝ ਨਹੀਂ ਆਖਣ ਦੇਊ। ਚੱਲ ਚੁੱਕ ਲੈ ਬੈਗ।"

ਪਰ ਉਹ ਅਜੇ ਵੀ ਕੰਬੀ ਜਾ ਰਿਹਾ ਸੀ।

"ਲਿਆ ਫੜਾ ਉਏ ਡਾਂਗ! ਇਹ ਨਹੀਂ ਏਦਾਂ ਮੰਨਦਾਂ।"

ਦਿੱਤੀ ਧਮਕੀ ਕਿਤੇ ਸੱਚ ਹੀ ਨਾ ਹੋ ਜਾਵੇ!

"ਕੁਝ ਨਹੀਂ ਹੁੰਦਾ। ਚੱਲ; ਮੈਂ ਤੇਰੇ ਨਾਲ ਆਂ।" ਮੈਂ ਉਹਨੂੰ ਹੌਸਲਾ ਦਿੱਤਾ।

ਉਸਨੇ ਕੰਬਦੇ ਹੱਥਾਂ ਨਾਲ ਬੈਗ ਚੁੱਕਿਆ। ਉਹ ਲੰਗੜਾਉਂਦਾ ਹੋਇਆ ਮੇਰੇ ਨਾਲ ਤੁਰਨ ਲੱਗਾ।

"ਭਾ ਜੀ! ਬਕਸੇ 'ਚ ਤੁਸੀਂ ਰੱਖ ਦਿਓ ਬੈਗ ਨੂੰ। ਰੱਬ ਦਾ

ਵਾਸਤਾ ਜੇ!"

ਕਮਰੇ ਵਿੱਚ ਜਾ ਕੇ ਉਹ ਮੇਰੇ ਤਰਲੇ ਕਰਨ ਲੱਗਾ।

ਮੈਂ ਬੈਗ ਉਸਦੇ ਹੱਥੋਂ ਫੜਿਆ, ਬਕਸਾ ਖੋਲ੍ਹਿਆ ਅਤੇ ਉਸ ਨੂੰ ਕਿਹਾ, "ਲੈ ਵੇਖ! ਕੋਈ ਵੀ ਦੈਂਤ ਨਹੀਂ ਏਥੇ! ਤੂੰ ਐਵੇਂ ਡਰੀ ਜਾਂਦੈਂ।"

ਬੈਗ ਮੈਂ ਬਕਸੇ ਵਿੱਚ ਰੱਖ ਦਿੱਤਾ। ਉਹ ਡਰਿਆ ਹੋਇਆ ਦੂਜੀ ਕੰਧ ਵੱਲ ਮੂੰਹ ਕਰਕੇ ਖਲੋਤਾ ਸੀ ਅਤੇ ਬੁੜਬੜਾਈ ਜਾ ਰਿਹਾ ਸੀ, "ਹੈਗਾ ਜੀ!"

ਮੇਰਾ ਬਿਆਨ ਲਿਖਿਆ ਜਾਣਾ ਸ਼ੁਰੂ ਹੋਇਆ। ਪਹਿਲਾਂ ਪ੍ਰਾਪਤ ਕੀਤੀ ਜਾਣਕਾਰੀ ਨੂੰ ਨਵੇਂ ਸਿਰੇ ਤੋਂ ਤਰਤੀਬ ਦੇਣ ਲਈ ਦਲੀਪ ਸਿੰਘ ਨਿੱਕੇ ਨਿੱਕੇ ਸਵਾਲ ਕਰਦਾ। ਮੈਂ ਜਵਾਬ ਦਿੰਦਾ। ਉਹ ਉਸਦੀ 'ਭਾਸ਼ਾ' ਤਿਆਰ ਕਰਦਾ ਅਤੇ ਨਾਲ ਦੇ ਨਾਲ ਬੋਲ ਕੇ ਸਾਥੀ ਹਵਾਲਦਾਰ ਨੂੰ ਲਿਖਵਾਉਂਦਾ। ਮੈਂ ਭਗਤ ਸਿੰਘ ਦੇ 'ਆਜ਼ਾਦੀ ਦੇ ਸੁਪਨੇ' ਤੋਂ ਗੱਲ ਸ਼ੁਰੂ ਕਰਕੇ ਉਸਦੇ ਸੁਪਨਿਆਂ ਦਾ ਰਾਜ ਅਤੇ ਸਮਾਜ ਕਾਇਮ ਕਰਨ ਦੀ ਆਪਣੀ ਪ੍ਰਤੀਬੱਧਤਾ ਨੂੰ ਦੁਹਰਾਉਂਦਿਆਂ ਆਪਣੀ 'ਭੂਮਿਕਾ' ਬੰਨ੍ਹੀ।

ਜਿਨ੍ਹਾਂ ਹੋਰਨਾਂ ਦੀ 'ਪੁੱਛ-ਗਿੱਛ' ਮੁਕੰਮਲ ਹੋ ਚੁੱਕੀ ਸੀ, ਉਹਨਾਂ ਦੇ ਬਿਆਨ ਵੀ ਲਿਖੇ ਜਾ ਰਹੇ ਸਨ।

ਪਰਿਓਂ ਲਾਲੇ ਦੀ ਚੀਕ ਸੁਣਾਈ ਦਿੱਤੀ।

ਉਹਨੂੰ ਨੰਗਾ ਕਰਕੇ ਪਿੱਠ 'ਤੇ ਛਿੱਤਰ ਮਾਰੇ ਜਾ ਰਹੇ ਸਨ ਅਤੇ ਉਹ ਬਹੁੜੀ ਕਰ ਰਿਹਾ ਸੀ।

"ਦੱਸ ਦੇਂਦਾਂ ਜੀ ਸਭ ਕੁਝ! ਬਖ਼ਸ਼ ਲੋ ਮਾਪਿਓ!"

ਗੰਜੇ ਥਾਣੇਦਾਰ ਨੂੰ ਉਸ 'ਤੇ 'ਤਰਸ' ਆ ਗਿਆ। ਲਾਲੇ ਦੇ ਇਨਚਾਰਜ ਦਾ ਨਾਂ ਲੈ ਕੇ ਕਹਿੰਦਾ, "ਯਾਰ! ਇਹਨੂੰ ਲਾਲਾ ਜੀ ਨੂੰ ਮੇਰੇ ਵੱਲ ਘੱਲ। ...ਆ ਜਾਓ! ਲਾਲਾ ਜੀ! ਮੇਰੇ ਕੋਲ। ਵੇਖ ਲੈ! ਅਸੀਂ ਤੁਹਾਨੂੰ ਲਾਲਾ ਜੀ ਆਖਦੇ ਆਂ। ਲਾਲਾ ਜੀ ਤੁਹਾਡੀ ਮੈਂ ਕੁੜੀ 'ਤੇ ਖੋਤਾ ਛੱਡਿਆ। ਸਭ ਸੱਚ ਸੱਚ ਦੱਸ ਦਿਓ, ਲਾਲਾ ਜੀ! ਤੁਹਾਡੀ ਮੈਂ ਧੀ ਦੀ...। ਵੇਖ ਲੌ ਅਸੀਂ ਤੁਹਾਨੂੰ 'ਲਾਲਾ ਜੀ' ਆਖਦੇ ਆਂ। ਦੱਸ ਦਿਓ। ਲਾਲਾ ਜੀ! ਤੁਹਾਡੇ ਨਾਲ ਏਨੀ ਰਿਆਇਤ ਕਰਾਂਗੇ ਕਿ ਤੁਹਾਡੀ ਕੁੜੀ 'ਤੇ ਕਿਸੇ ਹੋਰ ਨੂੰ ਨਹੀਂ, ਤੁਹਾਨੂੰ ਹੀ ਛੱਡ ਦਿਆਂਗੇ। ਐਧਰ ਆ ਜਾਓ ਲਾਲਾ ਜੀ! ਗਈ ਸਾਂ ਮੈਂ ਲਾਲੇ ਮੂਸੇ ਪੈਂਡਾ ਵਾਧੂ ਤੇ ਘੱਟਾ ਘੂਸੇ! ਦੱਸ ਦਿਓ ਲਾਲਾ ਜੀ! ਕੁੜੀ ਚੋਦ ਲਾਲਾ ਜੀ! ਵੇਖ ਲੌ ਅਸੀਂ ਤੁਹਾਨੂੰ ਲਾਲਾ ਜੀ ਆਖ ਕੇ ਕਿੰਨੇ ਅਦਬ ਨਾਲ ਬੁਲਾਉਂਦੇ ਆਂ!"

ਅਜਿਹੇ 'ਅਦਬ' ਵਾਲੇ ਮਾਹੌਲ ਵਿੱਚ ਮੇਰੇ ਬਿਆਨ ਲਿਖਦਿਆਂ ਮੈਨੂੰ ਦਲੀਪ ਸਿੰਘ ਕਹਿੰਦਾ, "ਯਾਰ ਵਰਿਆਮ ਸਿੰਹਾਂ! ਨਵਾਂ ਸਾਲ ਆਉਣ ਵਾਲਾ ਏ। ਮੇਰੀ ਸਲਾਹ ਐ ਇੱਕ ਦੋ ਦਿਨ ਪਿੰਡ ਨਾ ਲਾ ਆਵਾਂ? ਬਾਲ ਬੱਚਿਆਂ ਨੂੰ ਮਿਲ ਆਵਾਂਗਾ।"

ਮੈਨੂੰ ਕੀ ਇਤਰਾਜ਼ ਹੋ ਸਕਦਾ ਸੀ!

ਮੇਰਾ 'ਬਾਲ-ਬੱਚਾ' ਵੀ ... ਲੰਘਿਆ। ਮੇਰੀ ਪਤਨੀ ਨੂੰ ਤਾਂ ਚਿੱਤ-ਖ਼ਿਆਲ ਵੀ ਨਹੀਂ ਹੋਣਾ ਕਿ ਮੈਂ ਕਿੱਥੇ ਸਾਂ! ਕੀ ਹਾਲਤ ਹੋਵੇਗੀ ਉਸਦੀ!

"ਪਰ ਜੇ ਮੈਂ ਚਲਾ ਗਿਆ ਤਾਂ ਆਪਣਾ ਬਿਆਨ ਮੁਕੰਮਲ ਨਹੀਂ ਹੋਣਾ! ਐਂ ਕਰਦੇ ਆਂ, ਤੇਰਾ ਤਿੰਨ ਕੁ ਦਿਨਾਂ ਦਾ ਹੋਰ ਰੀਮਾਂਡ ਲੈ ਆਉਂਦੇ ਆਂ।"

ਉਸਨੇ ਮੇਰੇ ਸਿਰ 'ਤੇ ਵਲੀ ਕੰਧਾਰੀ ਵਾਲਾ ਪਹਾੜ ਸੁੱਟ ਦਿੱਤਾ।

"ਨਾ ਜੀ ਨਾ, ਇਹ ਲੋਹੜਾ ਨਾ ਮਾਰਿਓ!"

"ਤੈਨੂੰ ਏਥੇ ਹੁਣ ਕੀ ਤਕਲੀਫ਼ ਆ। ਆਪਣੀ ਕੋਠੜੀ 'ਚ ਲੇਟੀਂ ਤੇ ਕਹਾਣੀਆਂ ਸੋਚੀਂ।" ਉਸਨੇ ਛੇੜਿਆ। ਉਂਜ ਉਸਦਾ ਮਨ ਵੀ ਮੈਨੂੰ ਹੋਰ ਖੱਜਲ ਕਰਨ ਵਿੱਚ ਨਹੀਂ ਸੀ। ਉਸਨੇ ਮੇਰੀ ਬੇਨਤੀ ਮੰਨ ਲਈ। ਅਸੀਂ ਰੀਮਾਂਡ ਦੇ ਆਖ਼ਰੀ ਦਿਨ ਤੀਕ ਬਿਆਨ ਮੁਕੰਮਲ ਕਰ ਲਿਆ।

ਉਸਤੋਂ ਅਗਲੇ ਦਿਨ ਮੈਨੂੰ ਹੱਥਕੜੀਆਂ ਲਾ ਕੇ ਅਦਾਲਤ ਵਿੱਚ ਪੇਸ਼ ਕੀਤਾ ਗਿਆ। ਜੱਜ ਨੇ ਅਗਲੀ ਤਰੀਕ ਪਾ ਕੇ ਮੈਨੂੰ ਜੁਡੀਸ਼ਲ ਹਵਾਲਾਤ ਵਿੱਚ ਭੇਜਣ ਦਾ ਹੁਕਮ ਲਿਖ ਦਿੱਤਾ।

ਮੈਨੂੰ ਲੱਗਾ; ਜੱਜ ਨੇ ਮੈਨੂੰ 'ਕੁੰਭੀ ਨਰਕ' ਵਿਚੋਂ ਬਾਹਰ ਕੱਢਣ ਦੇ ਦਸਤਾਵੇਜ਼ 'ਤੇ ਦਸਤਖ਼ਤ ਕੀਤੇ ਹਨ।

ਸ਼ਾਮ ਨੂੰ ਮੈਂ, 'ਡੀਫੈਂਸ ਆਫ਼ ਇੰਡੀਆ ਰੂਲਜ਼' ਅਧੀਨ, ਅੰਮ੍ਰਿਤਸਰ ਦੀ ਸੈਂਟਰਲ ਜੇਲ੍ਹ ਵਿੱਚ ਸਾਂ।

-0-

# ਇਹ ਤਾਂ ਵਿਚਾਰੇ ਸ਼ਾਇਰ ਤੇ ਅਦੀਬ ਲੋਕ ਨੇ!

## ਨਲਾਇਕ ਪੁੱਤ ਤੇ ਖ਼ਤਰਨਾਕ ਸ਼ਹਿਰੀ

ਦੱਸਿਆ ਜਾ ਚੁੱਕਾ ਹੈ ਕਿ ਮੇਰੀ ਪਹਿਲੀ ਬੱਚੀ ਅਜੇ ਕੁਝ ਕੁ ਦਿਨਾਂ ਦੀ ਹੀ ਸੀ ਜਦੋਂ ਐਮਰਜੈਂਸੀ ਦੌਰਾਨ ਮੈਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਛਿਲੇ ਦੇ ਦਿਨਾਂ ਵਿਚ ਹੀ ਮੇਰੀ ਪਤਨੀ ਨੂੰ ਮੇਰੇ ਪਿੱਛੇ ਰੁਲਦੀ ਵੇਖ ਕੇ, ਮੇਰੇ ਰੋਕਣ ਦੇ ਬਾਵਜੂਦ, ਮੇਰੇ ਰਿਸ਼ਤੇ 'ਚ ਲੱਗਦੇ ਭਰਾ ਅਜਾਇਬ ਸਿੰਘ ਸੰਧੂ ਨੇ ਮੇਰੀ ਭਾਰੀ ਜ਼ਮਾਨਤ ਦਿਵਾ ਕੇ ਮੈਨੂੰ ਛੁਡਾ ਲਿਆ। ਬਾਹਰ ਆਉਣ ਤੋਂ ਬਾਅਦ ਉਹ ਗੱਲ ਹੋਈ ਜਿਸਦਾ ਮੈਨੂੰ ਪਹਿਲਾਂ ਹੀ ਅੰਦੇਸ਼ਾ ਸੀ। ਰਿਹਾਈ ਤੋਂ ਬਾਅਦ ਉਸੇ ਮੁਕੱਦਮੇ ਦੀ ਤਰੀਕ ਭੁਗਤਣ ਗਏ ਨੂੰ ਹੀ ਮੈਨੂੰ ਪੱਟੀ ਕਚਹਿਰੀਆਂ ਵਿਚੋਂ ਮੁੜ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਵਾਰੀ ਪੁਲਿਸ ਬਿਆਸ ਥਾਣੇ ਦੀ ਸੀ। ਕਚਹਿਰੀਆਂ ਪਿੱ... ਸਫ਼ੈਦਿਆਂ ਦੇ ਓਹਲੇ ਖਲੋਤੇ ਟਰੱਕ ਵਿੱਚ ਬਿਠਾ ਕੇ ਪੁਲਿਸ ਵਾ... ਮੈਨੂੰ ਬਿਆਸ ਲੈ ਗਏ। ਮੇਰੇ 'ਤੇ 'ਡੀ ਆਈ ਆਰ' ਲਾ...

ਇੰਟੈਰੋਗੇਸ਼ਨ ਸੈਂਟਰ ਭੇਜ ਦਿੱਤਾ।

ਇੰਟੈਰੋਗੇਸ਼ਨ ਸੈਂਟਰ ਤੋਂ ਮੁਕਤ ਹੋ ਕੇ ਅੰਮ੍ਰਿਤਸਰ ਦੀ ਸੈਂਟਰਲ ਜੇਲ੍ਹ ਵਿੱਚ ਪੁੱਜਦਿਆਂ ਹੀ ਜੇਲ੍ਹ ਵਿੱਚ ਬੰਦ ਮੇਰੇ ਹਮਦਰਦਾਂ ਨੂੰ ਮੇਰੀ ਆਮਦ ਦਾ ਪਤਾ ਲੱਗ ਗਿਆ ਸੀ। ਉਹ ਜੇਲ੍ਹ ਵਿੱਚ ਬਣੇ ਆਪਣੇ 'ਰਸੂਖ' ਸਦਕਾ ਤੁਰਤ ਮੈਨੂੰ ਜੇਲ੍ਹ ਦੇ 'ਚੱਕਰ' 'ਤੇ ਮਿਲਣ ਲਈ ਆਣ ਪਹੁੰਚੇ। ਉਹਨਾਂ ਵਿਚ ਸਾਡੇ ਇਲਾਕੇ ਦੇ ਮੇਰੇ ਜਾਣੂ ਕੁਝ ਇਨਕਲਾਬੀ ਕਾਰਕੁਨ ਵੀ ਸਨ ਅਤੇ ਪੰਜਾਬ ਸਟੂਡੈਂਟਸ ਯੂਨੀਅਨ ਦੇ ਕੁਝ ਜਾਣੂ ਸਾਥੀ ਵੀ। ਇੰਟੈਰੋਗੇਸ਼ਨ ਸੈਂਟਰ ਵਿਚੋਂ ਆਇਆ ਹੋਣ ਕਾਰਨ ਸਭ ਮੇਰੀ ਸਿਹਤ ਬਾਰੇ ਫ਼ਿਕਰਮੰਦ ਸਨ।

ਮੇਰੇ ਨਾਲ ਹੀ ਪਹਿਲੇ ਮੁਕੱਦਮੇ ਵਿਚ ਗ੍ਰਿਫ਼ਤਾਰ ਕੀਤੇ ਗਏ ਰਘਬੀਰ ਨੂੰ ਵੀ ਸਬ-ਜੇਲ੍ਹ ਪੱਟੀ ਤੋਂ ਇੱਥੇ ਤਬਦੀਲ ਕਰ ਦਿੱਤਾ ਗਿਆ ਸੀ।

"ਮੈਂ ਪਹਿਲਾਂ ਹੀ ਕਹਿੰਦਾ ਸਾਂ ਕਿ ਭਾ ਜੀ ਦਾ ਸਰੀਰ ਤਾਂ ਅੱਗੇ ਹੀ ਮਲੂਕੜਾ ਜਿਹਾ!" ਰਘਬੀਰ ਕੇ ਕਿਹਾ।

ਮਿਲਣ ਆਉਣ ਵਾਲਿਆਂ ਵਿੱਚ ਬਿਜਲੀ ਬੋਰਡ ਵਾਲਾ ਬਲਬੀਰ ਵੀ ਸੀ, ਜਿਸਦੀ 'ਕਿਰਪਾ ਨਾਲ' ਮੈਂ ਉਹਨਾਂ ਦੇ ਰੂਬਰੂ ਖਲੋਤਾ ਸਾਂ। ਬਲਬੀਰ ਨੇ ਮੈਨੂੰ ਜੱਫੀ ਪਾਉਂਦਿਆਂ ਹੌਲੀ ਜਿਹੀ ਮੇਰੇ ਕੰਨ ਵਿਚ ਖੁਸਰ-ਫੁਸਰ ਕੀਤੀ,"ਭਾ ਜੀ, ਮੈਨੂੰ ਬੜੀ ਨਮੋਸ਼ੀ ਹੋ ਰਹੀ ਏ। ਏਨਾ ਕੁ ਤਾਂ ਮੈਨੂੰ ਮਾਰੀ ਦਿਆਂ ਦੱਸਣਾ ਪੈ ਗਿਆ। ਮੈਨੂੰ ਬੜਾ ਅਫ਼ਸੋਸ ਹੈ।" ਉਹ ਸ਼ਰਮਿੰਦਾ ਸੀ ਕਿ ਮੈਨੂੰ ਉਸਦੇ ਬਿਆਨਾਂ ਕਾਰਨ ਹੀ 'ਕੁੰਭੀ ਨਰਕ' ਵਿਚੋਂ ਲੰਘਣਾ ਪਿਆ ਸੀ!

"ਭਰਾਵਾ! ਤੇਰੀ ਤਾਂ ਸਗੋਂ ਮਿਹਰਬਾਨੀ ਏਂ ਕਿ ਤੂੰ ਮੈਨੂੰ ਆਪਣੇ ਵੱਲੋਂ ਦਿੱਤੇ ਬਿਆਨਾਂ ਬਾਰੇ ਪਹਿਲਾਂ ਦੱਸ ਦਿੱਤਾ। ਤੇਰੇ ਬਿਆਨਾਂ ਦੀ ਪੂਛ ਫੜ੍ਹ ਕੇ ਤਾਂ, ਸਗੋਂ, ਮੈਂ ਨਿਸਬਤਨ ਅਸਾਨੀ ਨਾਲ ਭਵ-ਸਾਗਰ ਪਾਰ ਕਰ ਆਇਆਂ। ਨਹੀਂ ਤਾਂ ਪਤਾ ਨਹੀਂ ਅਗਲੇ ਮੇਰਾ ਕੀ ਹਾਲ ਕਰਦੇ!" ਮੈਂ ਉਹਨੂੰ ਮੋਹ ਨਾਲ ਗਲਵੱਕੜੀ ਵਿੱਚ ਘੁੱਟ ਲਿਆ ਤੇ ਇੰਟੈਰੋਗੇਸ਼ਨ ਸੈਂਟਰ ਅੰਦਰਲੇ ਨਰਕ ਦੀ ਕਹਾਣੀ ਦਾ ਬਿਆਨ ਅਗਲੀ ਮਿਲਣੀ ਤੱਕ ਮੁਲਤਵੀ ਕਰ ਦਿੱਤਾ।

ਉਸ ਦਿਨ ਜੇਲ੍ਹ ਵਿਚ ਆਏ ਨਵੇਂ ਹਵਾਲਾਤੀਆਂ ਨੂੰ, ਉਹਨਾਂ ਦੇ ਵੇਰਵੇ ਜੇਲ੍ਹ-ਰੀਕਾਰਡ ਵਿਚ ਦਰਜ ਕਰਨ ਤੋਂ ਬਾਅਦ, ਰਾਤ ਨੂੰ ਅਲੱਗ ਠਹਿਰਾਇਆ ਗਿਆ। ਪੰਦਰਾਂ-ਵੀਹ ਆਦਮੀ ਹੋਣਗੇ। ਆਪਸ ਵਿਚ ਕੋਈ ਵੀ ਸਾਂਝ ਨਾ ਹੋਣ ਦੇ ਬਾਵਜੂਦ ਉਹ ਆਪਸ ਵਿਚ ਗੱਲਾਂ ਕਰਨ ਲੱਗੇ। ਮੈਂ ਕੰਬਲ ਉੱਤੇ ਲੈ ਕੇ ਲੰਮਾ ਪੈ ਗਿਆ। ਮੇਰੀ ਗੱਲਾਂ ਕਰਨ ਵਿਚ ਕੋਈ ਦਿਲਚਸਪੀ ਨਹੀਂ ਸੀ। ਇੰਟੈਰੋਗੇਸ਼ਨ ਸੈਂਟਰ ਤੋਂ ਬਾਹਰ ਆ ਕੇ ਮੈਂ ਪਹਿਲਾਂ ਨਾਲੋਂ ਸੁਖਾਵਾਂ ਮਹਿਸੂਸ ਕਰ ਰਿਹਾ ਸਾਂ।

ਅਚਨਚੇਤ ਮੇਰਾ ਧਿਆਨ ਇਕ ਦ੍ਰਿਸ਼ ਵੱਲ ਪਰਤਿਆ। ਮੈਂ ਦੋ ਪੁਲਸੀਆਂ ਨਾਲ ਆਪਣੇ ਪਿੰਡ ਦੇ ਬਾਜ਼ਾਰ ਵਿਚੋਂ ਲੰਘ ਰਿਹਾ ਸਾਂ। ਦੁਕਾਨਾਂ ਵਿਚ ਬੈਠੇ ਦੁਕਾਨਦਾਰ ਅਤੇ ਗਾਹਕ ਮੇਰੇ ਵੱਲ ਹੈਰਾਨੀ ਭਰੀਆਂ ਨਜ਼ਰਾਂ ਨਾਲ ਵੇਖ ਰਹੇ ਸਨ। ਉਹਨਾਂ ਦੀਆਂ ਨਜ਼ਰਾਂ ਵਿਚਲੇ ਸਵਾਲ ਪੜ੍ਹ ਕੇ ਮੈਂ ਪਰੇਸ਼ਾਨ ਹੋ ਗਿਆ ਸਾਂ।

ਕਿਸੇ ਨੂੰ ਪੁਲਿਸ ਵੱਲੋਂ ਫੜ ਕੇ ਲੈ ਜਾਣਾ ਸਾਡੇ ਸਮਾਜ ਵਿਚ ਚੰਗਾ ਨਹੀਂ ਸਮਝਿਆ ਜਾਂਦਾ। 'ਖ਼ਾਨਦਾਨੀ ਵਡਿਆਈ' ਦਾ ਜ਼ਿਕਰ ਕਰਨ ਵਾਲੇ ਲੋਕ ਅਕਸਰ ਮਾਣ ਨਾਲ ਦੱਸਦੇ ਹਨ ਕਿ ਉਹਨਾਂ ਦੇ ਟੱਬਰ ਦੇ ਕਿਸੇ ਜੀਅ ਨੇ ਅੱਜ ਤੱਕ ਥਾਣੇ ਦਾ 'ਮੂੰਹ' ਨਹੀਂ ਵੇਖਿਆ! ਮੈਨੂੰ ਪੁਲਸੀਆਂ ਨਾਲ ਜਾਂਦਾ ਵੇਖ ਕੇ ਕੀ ਮੇਰੇ ਪਿੰਡ ਦੇ ਲੋਕ ਮੈਨੂੰ ਤੇ ਮੇਰੀਆਂ ਗਤੀਵਿਧੀਆਂ ਨੂੰ 'ਆਮ ਲੋਕਾਂ ਦੀ ਨਜ਼ਰ' ਨਾਲ ਹੀ ਵੇਖ ਰਹੇ ਸਨ ਜਾਂ ਕੁਝ ਨਖੇੜ ਕੇ ਵੇਖਦੇ ਸਨ! ਮੋਗਾ ਐਜੀਟੇਸ਼ਨ ਵਿਚ ਗ੍ਰਿਫ਼ਤਾਰ ਹੋਣ ਤੋਂ ਬਾਅਦ ਜਦੋਂ ਬਾਹਰ ਆਉਣ ਤੋਂ ਕੁਝ ਦਿਨਾਂ ਬਾਅਦ ਹੀ ਮੇਰੇ ਪਿਤਾ ਦੀ ਮੌਤ ਹੋ ਗਈ ਸੀ ਤਾਂ ਮੇਰੀ ਭੈਣ ਦੀ ਕਿਸੇ ਸਹੇਲੀ ਨੇ ਉਸ ਨਾਲ ਪਿਤਾ ਦੀ ਮੌਤ ਦਾ ਅਫ਼ਸੋਸ ਕਰਦਿਆਂ ਕਿਹਾ ਸੀ, "ਵੇਖ ਲੈ ਭੈਣੇਂ ਕੁਦਰਤ ਦੇ ਰੰਗ! ਇਹ ਕੋਈ ਉਮਰ ਸੀ ਚਾਚੇ ਦੇ ਜਾਣ ਦੀ। ਉਹਦੇ ਪਿੱਛੋਂ ਵਿਚਾਰੇ ਛੋਟੇ ਵੀਰ ਦੇ ਸਿਰ 'ਤੇ ਸਾਰੇ ਟੱਬਰ ਦਾ ਭਾਰ ਪੈ ਗਿਆ। ਵੱਡਾ ਵੀਰ ਤਾਂ ਮੈਂ ਸੁਣਿਐਂ, ਉਂਝ ਈ ਨਲਾਇਕ ਨਿਕਲਿਆ!"

ਇਹ 'ਵੱਡਾ ਵੀਰ' ਮੈਂ ਹੀ ਸਾਂ।

ਫਿਰ ਮੈਨੂੰ ਮੇਰੇ ਪਿੰਡ ਦਾ ਸੀ ਪੀ ਆਈ ਦਾ ਮੁਲਾਜ਼ਮ ਆਗੂ ਬੋਲਦਾ ਸੁਣਿਆਂ ਜਿਹੜਾ ਮੇਰੀ ਮੁਲਾਕਾਤ ਕਰਨ ਆਉਣ ਵਾਲੇ ਮੇਰੇ ਸਨੇਹੀਆਂ ਨੂੰ ਕਹਿ ਰਿਹਾ ਸੀ, "ਤੁਸੀਂ ਉਹਨੂੰ ਮਿਲਣ ਤਾਂ ਚੱਲੇ ਓ ਪਰ ਉਹ ਤਾਂ ਨਿਰੀ ਛੂਤ ਦੀ ਬਮਾਰੀ ਏ! ਅਗਲੇ ਉਹਨੂੰ ਮਿਲਣ ਵਾਲਿਆਂ ਦਾ ਰੀਕਾਰਡ ਰੱਖਦੇ ਨੇ ਤੇ ਰੋਜ਼ ਦੇ ਰੋਜ਼ ਉੱਤੇ ਘੱਲਦੇ ਨੇ। ਉਹਦੇ ਨਾਲ ਲੱਗ ਕੇ ਕੱਲ੍ਹ ਨੂੰ ਤੁਸੀਂ ਵੀ ਫਸ ਸਕਦੇ ਓ!"

ਪਤਾ ਨਾ ਲੱਗਾ ਕਦੋਂ ਮੇਰੀ ਸੋਚ ਤਿਲਕ ਕੇ ਡੇਢ ਦਹਾਕਾ ਪਿੱਛੇ ਪਰਤ ਗਈ। ਮੈਂ ਦਸਵੀਂ ਦਾ ਇਮਤਿਹਾਨ ਦੇ ਕੇ ਹਟਿਆ ਸਾਂ। ਇਹ 1961 ਦਾ ਸਾਲ ਸੀ। ਇਹਨਾਂ ਦਿਨਾਂ ਵਿਚ ਨਾਨਕ ਸਿੰਘ ਦਾ ਨਵਾਂ ਛਪਿਆ ਨਾਵਲ 'ਇੱਕ ਮਿਆਨ ਦੋ ਤਲਵਾਰਾਂ' ਪੜ੍ਹ ਕੇ ਹਟਿਆ ਤਾਂ ਮੇਰਾ ਸਿਰ ਮਾਣ ਨਾਲ ਉੱਚਾ ਹੋ ਗਿਆ ਕਿ ਦੇਸ਼ ਦੀ ਆਜ਼ਾਦੀ ਲਈ ਚੱਲੀ 'ਗ਼ਦਰ ਲਹਿਰ' ਵਿਚ ਮੇਰੇ ਪਿੰਡ 'ਸੁਰ ਸਿੰਘ' ਦਾ ਬੜਾ ਹੀ ਨੁਮਾਇਆ ਹਿੱਸਾ ਸੀ। ਇਸ ਪਿੰਡ ਨੂੰ 'ਗ਼ਦਰੀਆਂ ਦੀ ਰਾਜਧਾਨੀ' ਕਹਿ ਕੇ ਵਡਿਆਇਆ ਜਾਂਦਾ ਸੀ। ਇਸ ਪਿੰਡ ਦੇ ਦਰਜਨ ਤੋਂ ਉੱਤੇ ਦੇਸ਼-ਭਗਤਾਂ ਨੂੰ ਉਮਰ-ਕੈਦ, ਕਾਲੇ ਪਾਣੀ ਤੇ ਜਾਇਦਾਦ-ਜ਼ਬਤੀ ਦੀ ਸਜ਼ਾ ਹੋਈ ਸੀ। ਜਗਤ ਸਿੰਘ ਤੇ ਪ੍ਰੇਮ ਸਿੰਘ ਦੋ ਦੇਸ਼-ਭਗਤਾਂ ਨੂੰ ਫ਼ਾਂਸੀ ਦੀ ਸਜ਼ਾ ਹੋਈ ਸੀ। ਜਗਤ ਸਿੰਘ ਪਹਿਲੇ ਲਾਹੌਰ ਸਾਜ਼ਿਸ਼ ਕੇਸ ਵਿਚ ਕਰਤਾਰ ਸਿੰਘ ਸਰਾਭੇ ਸਮੇਤ ਫਾਂਸੀ ਲੱਗਣ ਵਾਲੇ ਸੱਤ ਸ਼ਹੀਦਾਂ ਵਿਚੋਂ ਇੱਕ ਸੀ। ਪਰ ਹੈਰਾਨੀ ਦੀ ਗੱਲ ਸੀ ਕਿ ਮੇਰੇ ਪਿੰਡ ਵਿਚ ਇਸ ਲਹਿਰ ਨਾਲ ਜੁੜੇ ਸੂਰਬੀਰਾਂ ਦੀਆਂ ਕੁਰਬਾਨੀਆਂ ਦਾ ਕਦੀ ਕਿਸੇ ਨੇ ਜ਼ਿਕਰ ਹੀ ਨਾ ਕੀਤਾ। ਇਹ ਤਾਂ ਪਿੱਛੋਂ ਮੇਰੇ ਪੁਣ-ਛਾਣ ਕਰਨ 'ਤੇ ਪਤਾ ਲੱਗਾ ਕਿ ਸ਼ਹੀਦ ਪ੍ਰੇਮ ਸਿੰਘ ਤਾਂ ਸਾਡੀ ਆਪਣੀ ਪੱਤੀ ਦਾ ਹੀ ਸੀ ਤੇ ਸਾਡੀ ਦੂਰ ਦੀ ਰਿਸ਼ਤੇਦਾਰੀ ਵਿਚੋਂ ਵੀ ਸੀ। ਕਾਮਾਗਾਟਾ ਮਾਰੂ ਜਹਾਜ਼ ਦਾ ਗ੍ਰੰਥੀ ਸੁੱਚਾ ਸਿੰਘ ਤਾਂ ਉਦੋਂ ਤੱਕ ਜਿਉਂਦਾ ਵੀ ਸੀ ਤੇ

ਬਜਬਜ ਘਾਟ 'ਤੇ ਚੱਲੀ ਗੋਲੀ ਦਾ ਨਿਸ਼ਾਨ ਉਸਦੀ ਲੱਤ 'ਤੇ ਲਿਸ਼ਕਦਾ ਉਸਦੀ ਬਹਾਦਰੀ ਤੇ ਕੁਰਬਾਨੀ ਦੀ ਗਵਾਹੀ ਦੇ ਰਿਹਾ ਸੀ।

ਨਾਵਲ ਪੜ੍ਹ ਕੇ ਜਦੋਂ ਮੈਂ ਆਪਣੇ ਬਾਬੇ ਨੂੰ ਜਗਤ ਸਿੰਘ ਹੁਰਾਂ ਬਾਰੇ ਪੁੱਛਿਆ ਤਾਂ ਉਸਨੇ ਕਿਹਾ ਸੀ, "ਆਹੋ, ਜਗਤ ਸੂੰਹ ਹੁਣੀ ਕਨੇਡਾ ਵੱਲੋਂ ਆਏ ਸਨ। ਏਥੇ ਆ ਕੇ ਉਹਨਾਂ ਨੇ ਡਾਕੇ ਡੂਕੇ ਮਾਰੇ ਤੇ ਫਿਰ ਫੜ੍ਹੇ ਜਾਣ 'ਤੇ ਫਾਹੇ ਲੱਗ ਗਏ ਸਨ।"

ਲੰਮੇ ਪਿਆਂ ਮੇਰੇ ਬੁੱਲ੍ਹਾਂ 'ਤੇ ਮੁਸਕਾਨ ਤੈਰ ਆਈ। 'ਇਤਿਹਾਸ ਦੇ ਮਾਲਕਾਂ' ਨੇ ਜੇ ਉਹਨਾਂ ਸ਼ਹੀਦਾਂ ਨੂੰ ਮਹਿਜ਼ 'ਡਾਕੂ' ਬਣਾ ਦਿੱਤਾ ਸੀ ਤਾਂ ਮੈਂ ਕੀਹਦਾ ਪਾਣੀ-ਹਾਰ ਸਾਂ! ਮੇਰਾ 'ਨਲਾਇਕ' ਸਮਝੇ ਜਾਣਾ ਜਾਂ 'ਛੂਤ ਦੀ ਬੀਮਾਰੀ' ਆਖੇ ਜਾਣਾ ਕਿਹੜੀ ਵੱਡੀ ਗੱਲ ਸੀ!

ਆਪਣੇ ਆਪ 'ਚੋਂ ਬਾਹਰ ਨਿਕਲਿਆ ਤਾਂ ਮੇਰੇ ਕੰਨਾਂ ਵਿਚ ਆਵਾਜ਼ ਪਈ। ਨਾਲ ਦੇ ਹਵਾਲਾਤੀਆਂ 'ਚੋਂ ਇਕ ਜਣਾ ਕਹਿ ਰਿਹਾ ਸੀ।

"ਤੁਸੀਂ ਵੇਖ ਲੌ, ਜਦੋਂ ਭਾਈ ਮਤੀ ਦਾਸ ਦੇ ਸਿਰ 'ਤੇ ਅਗਲਿਆਂ ਆਰਾ ਫੇਰਨਾ ਸ਼ੁਰੂ ਕੀਤਾ ਤਾਂ ਉਸਨੇ ਜਪੁਜੀ ਸਾਹਿਬ ਦਾ ਪਾਠ ਸ਼ੁਰੂ ਕਰ ਦਿੱਤਾ। ਉਹ ਆਰਾ ਫੇਰੀ ਜਾਣ ਤੇ ਉਹ ਪਾਠ ਕਰੀ ਜਾਵੇ। ਓਧਰੋਂ ਸਰੀਰ ਦੇ ਦੋ ਟੋਟੇ ਹੋਏ ਤੇ ਓਧਰੋਂ 'ਕੇਤੀ ਛੁੱਟੀ ਨਾਲ' ਪਾਠ ਦੀ ਸਮਾਪਤੀ ਹੋ ਗਈ।"

ਉਹ ਗੱਲ ਖ਼ਤਮ ਕਰਕੇ ਹਟਿਆ ਤਾਂ ਕਿਸੇ ਨੇ ਸਵਾਲ ਕਰ ਕੀਤਾ, "ਲੈ ਬਈ; ਮੈਂ ਸੋਚਣ ਡਿਹਾ ਸਾਂ ਪਰ ਮੈਨੂੰ ਸਮਝ ਨਹੀਂ ਆਉਂਦੀ, ਜਦੋਂ ਆਰੇ ਨਾਲ ਪਹਿਲਾਂ ਉਹਦਾ ਸਿਰ ਚੀਰਿਆ ਗਿਆ ਤਾਂ ਜ਼ਬਾਨ ਵੀ ਚੀਰੀ ਗਈ ਹੋਊ, ਫਿਰ ਉਹ ਪਾਠ ਕਿਵੇਂ ਕਰੀ ਗਿਆ?"

ਇਕ ਪਲ ਦੀ ਖਾਮੋਸ਼ੀ ਵਿਚ ਅਗਲਿਆਂ ਜਾਚ ਲਿਆ ਕਿ ਸਵਾਲ ਪੁੱਛਣ ਵਾਲਾ ਸ਼ਰਾਰਤ ਨਹੀਂ ਸੀ ਕਰ ਰਿਹਾ ਸਗੋਂ ਜਗਿਆਸਾ-ਵੱਸ ਹੀ ਜਾਨਣਾ ਚਾਹ ਰਿਹਾ ਸੀ। ਕਿਸੇ ਹੋਰ ਨੇ ਵੀ ਕਿਹਾ, "ਗੱਲ ਤਾਂ ਠੀਕ ਏ! ਸੋਚਣ ਵਾਲੀ।"

"ਭਾਈ ਕਰਨੀ ਤੇ ਕੁਰਬਾਨੀ ਵਾਲੇ ਸਭ ਕੁਝ ਕਰ ਸਕਦੇ ਨੇ।" ਕਥਾ ਵਾਚਕ ਨੇ ਤਸੱਲੀ ਦਿੰਦਿਆਂ ਹੋਰ ਕਥਾ ਛੋਹ ਲਈ।

ਮੈਂ ਪਹਿਲੀਆਂ ਜੇਲ੍ਹ-ਬੰਦੀਆਂ ਵਿਚ ਵੀ ਨੋਟ ਕੀਤਾ ਸੀ ਕਿ ਜੇਲ੍ਹ ਵਿਚ ਆ ਕੇ ਸਾਰਿਆਂ ਦੀ ਭਗਤੀ-ਭਾਵਨਾ ਕੁਝ ਵਧੇਰੇ ਹੀ ਜਾਗ੍ਰਿਤ ਹੋ ਉੱਠਦੀ ਹੈ। ਇੰਜ ਕਰ ਕੇ ਉਹ ਆਪਣੇ ਆਪ ਨੂੰ ਧਰਵਾਸ ਦਿੰਦੇ ਹਨ ਤੇ ਇਤਿਹਾਸ ਦੀਆਂ ਬਾਤਾਂ ਪਾ ਕੇ ਦੁੱਖ 'ਚੋਂ ਪਾਰ ਹੋਣ ਦਾ ਆਸਰਾ ਭਾਲਦੇ ਹਨ। ਸੰਕਟ ਅਤੇ ਦੁੱਖ ਦੀਆਂ ਘੜੀਆਂ ਵਿਚ ਤੁਹਾਡਾ ਇਤਿਹਾਸ ਤੁਹਾਡਾ ਕਿਵੇਂ ਆਸਰਾ ਬਣਦਾ ਹੈ ਇਹ ਮੈਂ ਪਿਛਲੇ ਦਿਨੀਂ ਹੰਢਾ ਕੇ ਵੇਖ ਲਿਆ ਸੀ ਜਦੋਂ ਇੰਟੈਰੋਗੇਸ਼ਨ ਸੈਂਟਰ ਦੀਆਂ ਜ਼ਿਆਦਤੀਆਂ ਸਹਿਣ ਲਈ ਮੈਂ ਭਾਈ ਤਾਰੂ ਸਿੰਘ, ਭਾਈ ਮਨੀ ਸਿੰਘ ਆਦਿ ਦੀ ਸਹਿਣ-ਸ਼ਕਤੀ ਨੂੰ ਚਿਤਵ ਕੇ ਆਪਣੇ ਆਪ ਨੂੰ ਢਾਰਸ ਦਿੱਤੀ ਸੀ ਤੇ ਵਾਪਰਨ ਵਾਲੀ ਹੋਣੀ ਲਈ ਤਿਆਰ ਕੀਤਾ ਸੀ।

ਅਗਲੀ ਸਵੇਰ 'ਮੁਲਾਹਜ਼ੇ' ਤੋਂ ਬਾਅਦ ਮੈਨੂੰ ਆਪਣੇ ਸਾਥੀਆਂ ਵਾਲੀ ਬੈਰਕ ਵਿੱਚ ਹੀ ਭੇਜ ਦਿੱਤਾ ਗਿਆ। ਇਹ ਉਹੋ ਹੀ ਬੈਰਕ ਨੰਬਰ 'ਇੱਕ' ਸੀ ਜਿਸ ਵਿਚ, ਮੋਗਾ ਐਜੀਟੇਸ਼ਨ ਮੌਕੇ, ਮੈਂ ਕੁਝ ਸਾਲ ਪਹਿਲਾਂ ਰਹਿ ਕੇ ਗਿਆ ਸਾਂ। ਇਥੇ ਆਣ ਕੇ ਸਭ ਤੋਂ ਪਹਿਲਾ ਕੰਮ ਆਪਣੀ ਪਤਨੀ ਨੂੰ ਸੁਨੇਹਾ ਭਿਜਵਾਉਣ ਦਾ ਕੀਤਾ ਕਿ ਮੈਂ ਸੈਂਟਰਲ ਜੇਲ੍ਹ ਅੰਮ੍ਰਿਤਸਰ ਵਿੱਚ 'ਸੁੱਖੀ-ਸਾਂਦੀ' ਪਹੁੰਚ ਗਿਆ ਹਾਂ! ਮੇਰੇ ਘਰਦਿਆਂ ਨੂੰ ਮੇਰੇ 'ਮਰੇ ਜਾਂ ਜਿਊਂਦੇ' ਹੋਣ ਦੀ ਕੋਈ ਉੱਘ-ਸੁੱਘ ਨਹੀਂ ਸੀ। ਮੇਰੀ ਪਤਨੀ ਹੁਣ ਤਕ ਆਪਣੀ ਸਮਰੱਥਾ ਮੁਤਾਬਕ, ਮੇਰਾ ਪਤਾ ਲਾਉਣ ਲਈ, ਇੱਧਰ ਉਧਰ ਟੱਕਰਾਂ ਮਾਰ ਚੁੱਕੀ ਸੀ। ਇਹ ਵੀ ਸੋਚ ਚੁਕੀ ਸੀ ਕਿ ਕਿਤੇ ਮੈਨੂੰ ਮਾਰ-ਖਪਾ ਹੀ ਨਾ ਦਿੱਤਾ ਹੋਵੇ!

ਜਦੋਂ ਜੇਲ੍ਹ ਵਿੱਚ ਜਾ ਕੇ ਉਹਨੂੰ ਸੁਨੇਹਾਂ ਭੇਜਿਆ ਤਾਂ ਉਹ ਬੀਬੀ ਨੂੰ ਨਾਲ ਲੈ ਕੇ ਉੱਡਦੀ ਹੋਈ ਮੇਰੀ ਮੁਲਾਕਾਤ ਨੂੰ ਪਹੁੰਚੀ। ਮੈਨੂੰ 'ਜਿਊਂਦਾ-ਜਾਗਦਾ' ਵੇਖ ਕੇ ਉਹਨੂੰ ਇੱਕ ਵਾਰ ਤਾਂ ਸਾਰੇ ਗ਼ਮ ਭੁੱਲ ਗਏ ਜਾਪੇ; ਮੁਰਦਾ ਜਿਸਮ ਵਿੱਚ ਜਾਨ ਪੈ ਗਈ ਸੀ। ਉਸਨੇ ਹਾਲਾਤ ਨਾਲ ਸਿੱਝਣ ਲਈ ਆਪਣੇ ਆਪ ਨੂੰ ਤਿਆਰ ਕਰ ਲਿਆ ਹੋਇਆ ਸੀ। ਮੇਰੇ ਜੇਲ੍ਹ ਵਿੱਚ ਹੋਣ ਦਾ ਦੁੱਖ-ਦਰਦ ਵੀ, ਪਹਿਲੀ ਗ੍ਰਿਫਤਾਰੀ ਦੀ ਨਿਸਬਤ, ਹੁਣ ਕੁਝ ਘਟ ਗਿਆ ਸੀ। ਉਸ ਦੁੱਖ ਨਾਲੋਂ ਮੇਰੇ ਜਿਊਂਦੇ ਤੇ ਰਾਜ਼ੀ-ਖੁਸ਼ੀ ਮਿਲ ਪੈਣ ਦੀ ਤਸੱਲੀ ਵਧੇਰੇ ਸੀ। ਮੈਂ ਉਸਦੀ 'ਸ਼ੇਰਨੀ' ਬਣਨ ਲਈ ਪਿੱਠ ਥਾਪੜੀ!

ਇਹ ਤਾਂ ਹੁਣ ਨਿਸਚਿਤ ਸੀ ਕਿ ਮੈਂ ਓਨਾ ਚਿਰ ਬਾਹਰ ਨਹੀਂ ਸਾਂ ਜਾ ਸਕਦਾ ਜਿੰਨਾਂ ਚਿਰ ਮੇਰੇ ਮੁਕੱਦਮੇ ਦਾ ਫ਼ੈਸਲਾ ਨਹੀਂ ਹੁੰਦਾ; ਐਮਰਜੈਂਸੀ ਖ਼ਤਮ ਨਹੀਂ ਹੁੰਦੀ ਜਾਂ ਸਰਕਾਰ ਆਪ ਹੀ ਕੇਸ ਵਾਪਸ ਲੈਣ ਤੇ ਮੈਨੂੰ ਛੱਡਣ ਦਾ ਫ਼ੈਸਲਾ ਨਹੀਂ ਕਰਦੀ। ਐਮਰਜੈਂਸੀ ਚੁੱਕੇ ਜਾਣ ਜਾਂ ਸਰਕਾਰ ਵੱਲੋਂ ਮੈਨੂੰ ਛੱਡਣ ਦਾ ਫ਼ੈਸਲਾ ਛੇਤੀ ਲਏ ਜਾਣ ਦੀ ਕਿਸੇ ਨੂੰ ਕੋਈ ਆਸ ਨਹੀਂ ਸੀ। ਮੈਂ ਰਜਵੰਤ ਨੂੰ ਤਕੜੀ ਹੋ ਕੇ ਇਸ ਹੋਣੀ ਦਾ ਮੁਕਾਬਲਾ ਕਰਨ ਲਈ ਕਿਹਾ ਅਤੇ ਆਪ ਵੀ ਅਗਲੇ ਦਿਨ ਜੇਲ੍ਹ ਵਿੱਚ ਕੱਟਣ ਲਈ ਮਾਨਸਿਕ ਤੌਰ 'ਤੇ ਤਿਆਰ ਹੋ ਗਿਆ।

ਰਜਵੰਤ ਕੋਲੋਂ ਪਤਾ ਲੱਗਣ 'ਤੇ ਅਗਲੇ ਦਿਨ ਅਜਾਇਬ ਸਿੰਘ ਸੰਧੂ ਤੇ ਉਸਦੀ ਪਤਨੀ ਵੀ ਮੁਲਾਕਾਤ ਲਈ ਆ ਗਏ। ਅਜਾਇਬ ਸਿੰਘ ਕਹਿੰਦਾ, "ਆਪਾਂ ਜ਼ਰਾ ਜੇਲ੍ਹ ਸੁਪਰਡੈਂਟ ਨੂੰ ਮਿਲ ਕੇ ਜਾਣੈਂ। ਉਹ ਕਹਿੰਦਾ ਸੀ ਕਿ ਤੈਨੂੰ ਜ਼ਰੂਰ ਮਿਲਾਵਾਂ।"

ਉਸ ਨੇ ਆਪਣੇ ਰਸੂਖ਼ ਨਾਲ ਇੱਥੇ ਵੀ ਪਛਾਣ ਕੱਢ ਲਈ ਸੀ। ਜੇਲ੍ਹ ਸੁਪਰਡੈਂਟ ਨੇ ਮੈਨੂੰ ਪੈਰਾਂ ਤੋਂ ਸਿਰ ਤਕ ਜਾਚਦਿਆਂ ਕਿਹਾ, "ਮੈਂ ਤਾਂ ਇਹ ਵੇਖਣ ਲਈ ਬੁਲਾਇਆ ਸੀ ਕਿ ਕਿਸ ਬੰਦੇ ਤੋਂ 'ਸਰਕਾਰ ਨੂੰ ਏਨਾ ਖ਼ਤਰਾ ਹੈ!' ਤਾਂ ਇਹ ਹੈ ਉਹ ਪਤਲਾ ਤੇ ਮਲੂਕੜਾ ਜਿਹਾ ਬੰਦਾ, ਜਿਸ ਦੇ ਪਿੱਛੇ ਸਰਕਾਰ ਏਨੇ ਜ਼ੋਰ ਨਾਲ ਪਈ ਹੋਈ ਏ!"

ਮੈਂ ਉਸਦੇ ਬੋਲਾਂ ਵਿਚਲੇ ਵਿਅੰਗ ਜਾਂ ਹਮਦਰਦੀ ਦਾ ਨਿਖੇੜਾ ਨਾ ਕਰ ਸਕਿਆ।

੧ਓ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

## ਹਰਮਨ ਪਿਆਰੇ ਲੇਖਕ ਅਤੇ ਸੰਪਾਦਕ
## ਸ. ਜਗਦੀਸ਼ ਸਿੰਘ ਵਰਿਆਮ ਦੀ ਪਵਿੱਤਰ ਯਾਦ ਵਿੱਚ







(Rana) Tejwant Singh Saggu
Chairman



Gurbhej Singh Guraya
(General Secretary)


ਏ-੧੧੦, ਸ਼ਿਵਾਜੀ ਵਿਹਾਰ ( ਜਨਤਾ ਕਾਲੋਨੀ) ਰਾਜੌਰੀ ਗਾਰਡਨ, ਨਵੀਂ ਦਿੱਲੀ-੧੧੦੦੨੭

ਟ : 9810216996, 9810139681, 011-25440038 ਈਮੇਲ : sardarnijaspalkaurtrust@gmail.com


# ਸਰਦਾਰਨੀ ਜਸਪਾਲ ਕੌਰ ਟ੍ਰਸਟ (ਰਜਿ.) ਦਿੱਲੀ


ਏ-੧੧੦ ਸ਼ਿਵਾਜੀ ਵਿਹਾਰ (ਜਨਤਾ ਕਾਲੋਨੀ) ਰਾਜੌਰੀ ਗਾਰਡਨ, ਨਵੀਂ ਦਿੱਲੀ-੧੧੦੦੨੭

ਫੋਨ- 98102-16996, 98101-39681, 011-25440038

ਈ-ਮੇਲ : sardarnijaspalkaurtrust@gmail.com

# ਵਰਿਆਮ ਚੱਲੇਗਾ

-ਤਾਰਾ ਸਿੰਘ ਅਣਜਾਨ

ਵਰਿਆਮ ਜੀ ਦਾ ਪਰਿਵਾਰਕ ਪਿਛੋਕੜ ਪਿੰਡ ਢੇ ਤਹਿਸੀਲ ਨਾਰੋਵਾਲ ਜ਼ਿਲ੍ਹਾ ਸਿਆਲਕੋਟ ਦਾ ਹੈ ਉਥੇ ਹੀ ਉਹਨਾਂ ਨੇ ੧ ਸਤੰਬਰ ੧੯੩੯ ਨੂੰ ਜਥੇਦਾਰ ਨੱਥਾ ਸਿੰਘ ਘਰ ਮਾਤਾ ਸਵਰਨ ਕੌਰ ਦੀ ਕੁੱਖੋਂ ਜਨਮ ਲਿਆ ਦੇਸ਼ ਦੀ ਵੰਡ ਤੋਂ ਬਾਅਦ ਪਰਿਵਾਰ ਜਲੰਧਰ ਆ ਵਸਿਆ ਬਚਪਨ ਵਿੱਚ ਹੀ ਉਹਨਾਂ ਨੂੰ ਨਾਮਧਾਰੀ ਦਿਵਾਨਾਂ ਵਿੱਚ ਵਿਚਰਨ ਦਾ ਮੌਕਾ ਮਿਲਿਆ ਉਹ ਆਪ ਸ਼ੁਰੂ ਵਿੱਚ ਤਾਂ ਵਧੀਆ ਢੋਲਕਈਏ ਹੀ ਸਨ ਅਤੇ ਫੇਰ ਹਾਰਮੋਨੀਅਮ ਦੇ ਵਜੰਤਰੀ ਅਤੇ ਵਾਇਲਨ ਦੇ ਕਲਾਕਾਰ ਵੀ ਬਣੇ

ਸਤਿਗੁਰੂ ਜਗਜੀਤ ਸਿੰਘ ਦੇ ਦਸਤਾਰਬੰਦੀ ਮੇਲੇ ਸਮੇਂ ਹੀ ਉਹਨਾਂ ਦਾ ਅਨੰਦ ਕਾਰਜ ਬੀਬੀ ਬਖਸ਼ੀਸ਼ ਕੌਰ ਸਪੁੱਤਰੀ ਸੰਤ ਸੂਰਤ ਸਿੰਘ ਹੰਸਪਾਲ ਨਾਲ ਹੋਇਆ

ਸੰਤ ਜਗਦੀਸ਼ ਸਿੰਘ ਨੇ ਉਹਨਾਂ ਦੇ ਗੁਣਾਂ ਵਿੱਚੋਂ ਸਮੁੱਚੇ ਪੰਥ ਦੇ ਕੰਮ ਆਉਣ ਵਾਲੇ ਗੁਣਾਂ ਨੂੰ ਉਜਾਗਰ ਕੀਤਾ ਸੰਗਤ ਦੇ ਸਾਹਮਣੇ ਉਹ ਬਹੁਤ ਵਧੀਆ ਖਾਸ ਕਰਕੇ ਆਸਾ ਦੀ ਵਾਰ ਦਾ ਕੀਰਤਨ ਕਰਨ ਵਾਲੇ, ਸਟੇਜ ਤੇ ਬੋਲਣ ਸਮੇਂ ਸਰੋਤਿਆਂ ਨੂੰ ਕੀਲਣ ਵਾਲੇ ਅਤੇ ਆਪਣੀ ਕਲਮ ਦੀ ਛੋਹ ਨਾਲ ਲਿਖੇ ਸ਼ਬਦਾਂ ਰਾਹੀਂ ਪਾਠਕਾਂ ਦੇ ਮਨਾਂ ਵਿੱਚ ਘਰ ਕਰਨ ਵਾਲੇ ਸਾਹਿਤਕ ਕਲਾਕਾਰ ਸਨ

ਉਹਨਾਂ ਦੀ ਪ੍ਰਤਿਭਾ ਸ਼ੁਰੂ ਵਿੱਚ ਜੰਮੂ ਰਹਿੰਦਿਆ, ਨਾਮਧਾਰੀ ਵਿਦਿਅਕ ਜਥੇ ਦੇ ਸਰਗਰਮ ਕਾਰਕੁੰਨ ਵਜੋਂ ਸਾਹਮਣੇ ਆਈ ਸਤਿਗੁਰੂ ਜੀ ਨੇ ਉਹਨਾਂ ਨੂੰ ਇਸ ਜਥੇ ਦੀ ਪ੍ਰਧਾਨਗੀ ਸੌਂਪੀ ਉਹ ਜਦ ੧੯੭੫ ਵਿੱਚ 'ਵਰਿਆਮ' ਪਰਚਾ ਕੱਢ ਕੇ ਪੱਤਰਕਾਰੀ ਜਗਤ ਵਿੱਚ ਆਪਣੀ ਕਲਮ ਤੇ ਸੰਪਾਦਕੀ ਦੇ ਜੌਹਰ ਵਿਖਾਉਣ ਲੱਗੇ ਤਾਂ ਪਾਠਕਾਂ ਨੂੰ ਉਹਨਾਂ ਅੰਦਰ ਕਮਾਲ ਦਾ ਪੱਤਰਕਾਰ ਦਿਸਿਆ ਜਲੰਧਰ ਤਾਂ ਹੈ ਹੀ ਪੱਤਰਕਾਰੀ ਦੀ ਰਾਜਧਾਨੀ

ਏਥੇ ਆਪਣੀ ਪੈੜ ਜਮਾਉਣੀ ਵਰਿਆਮ ਜੀ ਦੀ ਹੀ ਹਿੰਮਤ ਸੀ

ਉਹ ਕਈ ਵਾਰ ਜਿਕਰ ਕਰਦੇ ਸਨ ਤਾਂ ਸਾਧੂ ਸਿੰਘ ਹਮਦਰਦ, ਸ਼ਾਦੀ ਸਿੰਘ ਐਮ. ਏ., ਜਗਜੀਤ ਸਿੰਘ ਅਨੰਦ, ਲਾਲਾ ਜਗਤ ਨਰਾਇਣ ਆਦਿ ਦਾ ਜਿਕਰ ਕਰਦੇ ਸਨ ਏਥੋਂ ਤੱਕ ਕਹਿੰਦੇ ਸਨ ਕਿ ਹਮਦਰਦ ਹੁਰਾਂ ਨੇ ਉਹਨਾਂ ਨੂੰ ਇਹ ਅਲੂਣੀ ਸਿੱਲ ਚੱਟਣ ਤੋਂ ਵਰਜਿਆ ਵੀ ਸੀ ਪਰ ਉਹਨਾਂ ਦੇ ਅੰਦਰ ਦਾ ਜਨੂੰਨ ਸੀ ਕਿ ਉਹਨਾਂ ਨੇ ਬਾਹਰ ਦੇ ਜਗਤ ਵਿੱਚ ਨਾਮਧਾਰੀ ਪੰਥ ਦੇ ਸ਼ਾਨਾਂਮੱਤੇ ਇਤਿਹਾਸ ਨੂੰ ਉਜਾਗਰ ਕਰਨਾ ਹੈ ਅਤੇ ਸਤਿਗੁਰੂ ਜੀ ਦੀ ਸੋਭਾ ਪ੍ਰਤੀ ਜੇ ਕੋਈ ਭੁਲੇਖਾ ਪਾਲੀ ਬੈਠਾ ਹੈ ਤਾਂ ਉਸ ਨੂੰ ਦੂਰ ਕਰਨਾ ਹੈ, ਹੋਇਆ ਵੀ ਇੰਜ ਹੀ ਬਹੁਤ ਸਾਰੇ ਲੇਖਕ ਪੱਤਰਕਾਰ ਉਹਨਾਂ ਦੀ ਕਲਮ ਅਤੇ ਸ਼ਖਸੀਅਤ ਤੋਂ ਪ੍ਰਭਾਵਿਤ ਹੋਏ

ਸਟੇਜ ਤੇ ਬੋਲਦਿਆਂ ਵਰਿਆਮ ਸਿੰਘ ਸੰਧੂ ਨੂੰ ਸੁਣਿਆ ਹੈ, "ਸਤਿਗੁਰੂ ਜਗਜੀਤ ਸਿੰਘ ਤਾਂ ਬਹੁਤ ਵੱਡੀ ਹਸਤੀ ਹਨ, ਬਹੁਤ ਮਹਾਨ ਸ਼ਖਸੀਅਤ ਹਨ ਕੋਈ ਸੰਤ ਜਗਦੀਸ਼ ਸਿੰਘ ਵਰਗਾ ਹੀ ਬਣ ਕੇ ਦਿਖਾਏ "

ਸਚਮੁੱਚ ਜਗਦੀਸ਼ ਸਿੰਘ ਜਗਦੀਸ਼ ਸਿੰਘ ਹੀ ਸੀ ਵਰਿਆਮ ਉਹਨਾਂ ਦੇ ਨਾਂ ਦਾ ਇੰਜ ਹੀ ਹਿੱਸਾ ਬਣ ਗਿਆ ਜਿਵੇਂ ਗੁਰਬਖਸ਼ ਸਿੰਘ ਦੇ ਨਾਂ ਦਾ ਹਿੱਸਾ ਪ੍ਰੀਤਲੜੀ ਬਣ ਗਿਆ ਵਰਿਆਮ ਗ਼ੈਰ-ਨਾਮਧਾਰੀ ਜਗਤ ਵਿੱਚ ਨਾਮਧਾਰੀ ਪੰਥ ਦਾ ਰਾਜਦੂਤ ਸਾਬਤ ਹੋਇਆ

ਵਰਿਆਮ ਜੀ ਨੇ ਸਤਿਗੁਰੂ ਜੀ ਦੀ ਹੁਕਮ ਅਨੁਸਾਰ ਬਹੁਤ ਸਾਰੇ ਹੋਣਹਾਰ ਬੱਚਿਆਂ ਨੂੰ ਸੰਗੀਤ ਦੇ ਵੱਖ-ਵੱਖ ਘਰਾਣਿਆਂ ਦੇ ਉਸਤਾਦਾਂ ਦੇ ਸ਼ਗਿਰਦ ਬਣਵਾਇਆ ਕੋਈ ਤੰਤੀ ਸਾਜਾਂ ਵਿੱਚ ਮਾਹਿਰ ਹੋਇਆ, ਕੋਈ ਤਬਲਾ ਵਜਾਉਣ ਵਿੱਚ

ਵਰਿਆਮ ਜੀ ਦੀ ਪ੍ਰਾਪਤੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਸਨ

ਵਰਿਆਮ ਜੀ ਨੂੰ 'ਨਾਮਧਾਰੀ ਦਰਬਾਰ' ਦੇ ਪਹਿਲਾਂ ਸਕੱਤਰ ਤੇ ਫਿਰ ਜਨਰਲ ਸਕੱਤਰ ਅਤੇ 'ਕੂਕਾ ਸ਼ਹੀਦ ਯਾਦਗਾਰੀ ਟ੍ਰਸਟ' ਦੇ ਟ੍ਰਸਟੀ ਦੀ ਜ਼ੁੰਮੇਵਾਰੀ ਸੌਂਪੀ ਗਈ ਪਰ ਉਹ ਭਰੀ ਮੀਟਿੰਗ ਵਿੱਚ ਕਹਿੰਦੇ ਹੁੰਦੇ ਸਨ ਕਿ "ਕੋਈ ਵੱਡਾ ਅਹੁਦਾ ਨਹੀਂ, ਕੋਈ ਅਹੁਦੇ ਨਾਲ ਵੱਡਾ ਨਹੀਂ ਹੁੰਦਾ, ਸਿੱਖ ਨੂੰ ਸਤਿਗੁਰੂ ਦੀ ਰਜ਼ਾਂ'ਚ ਨਿਰਲੇਪ ਤੇ ਕ੍ਰਿਪਾ ਦਾ ਪਾਤਰ ਹੋਣਾ ਚਾਹੀਦਾ ਹੈ ਅਹੁਦੇ ਤਾਂ ਸਤਿਗੁਰੂ ਜੀ ਦੀ ਬਖਸ਼ਸ਼ ਹੈ, ਕਿਸੇ ਤੇ ਵੀ ਹੋ ਸਕਦੀ ਹੈ, ਕੋਈ ਵੀ ਵੱਡਾ ਹੋ ਸਕਦਾ ਹੈ "

ਵਰਿਆਮ ਜੀ ਦੀਆਂ ਬੱਚੀਆਂ ਦੇ ਘਰ ਬਣਾਉਣ ਦੀ ਲੋੜ ਪਈ ਤਾਂ ਉਹਨਾਂ ਨੂੰ ਆਪ ਕੋਈ ਚਿੰਤਾ ਨਹੀਂ ਹੋਈ ਸ੍ਰੀ ਸਤਿਗੁਰੂ ਜੀ ਨੇ ਆਪਣੇ ਇਸ ਵਧੀਆ ਸਿੱਖ ਦੀਆਂ ਵੱਡੀਆਂ ਦੋ ਬੱਚੀਆਂ ਸ. ਗੁਰਚੈਨ ਸਿੰਘ ਫਲੋਰਾ ਦੇ ਘਰ ਅਨੰਦ ਕਾਰਜ ਕਰਕੇ ਨੂੰਹਾਂ ਬਣਾ ਭੇਜੀਆਂ ਕੁਲਦੀਪ ਸਿੰਘ ਫਲੋਰਾ-ਗੁਰਦਰਸ਼ਨ ਕੌਰ

ਅੰਮ੍ਰਿਤਪਾਲ ਸਿੰਘ ਫਲੋਰਾ-ਸਤਵੰਤ ਕੌਰ ਦੀਆਂ ਜੋੜੀਆਂ ਸੰਗਤ ਦੀ ਨਿਗ੍ਹਾ ਦਾ ਇਸ ਕਰਕੇ ਵੀ ਕੇਂਦਰ ਸਨ ਕਿ ਫਲੋਰਾ ਜੀ ਕੀਨਿਆ ਦੇ ਬੜੇ ਸਮਰੱਥ ਆਰਕੀਟੈਕਟ ਸਨ ਅਤੇ ਸਤਿਗੁਰੂ ਦੇ ਚਰਨਾਂ ਦੇ ਭੌਰੇ ਸਨ ਤੀਜੀ ਲੜਕੀ ਡਾ. ਰਜਵੰਤ ਕੌਰ ਦਾ ਅਨੰਦ ਕਾਰਜ ਇ. ਤੇਜਵੰਤ ਸਿੰਘ ਸੱਗੂ (ਰਾਣਾ) ਸਪੁੱਤਰ ਤਾਰਾ ਸਿੰਘ ਅਨਜਾਣ ਨਾਲ ਸਤਿਗੁਰੂ ਜੀ ਨੇ ਆਪਣੀ ਰਜ਼ਾ ਅਨੁਸਾਰ ਕੀਤਾ ਤਿੰਨੇ ਪਰਵਾਰ ਬੜੇ ਸੁਖੀ ਵਸਦੇ ਹਨ ਤੇ ਵਰਿਆਮ ਜੀ ਨੂੰ ਇਹ ਸੁੱਖ ਸਤਿਗੁਰੂ ਦਾ ਦਿੱਤਾ ਹੋਇਆ ਸਮਝ ਆਉਂਦਾ ਹੈ ਵਰਿਆਮ ਜੀ ਦੇ ਆਪਣੇ ਭੈਣ-ਭਰਾਵਾਂ ਦੀਆਂ ਜੋੜੀਆਂ ਸੰਤ ਨਰਾਇਣ ਸਿੰਘ-ਬੀਬੀ ਗੁਰਮੀਤ ਕੌਰ ਤੇ ਬੀਬੀ ਪਰਮਜੀਤ ਕੌਰ-ਇ. ਤਰਲੋਚਨ ਸਿੰਘ ਮਠਾੜੂ ਵੀ ਸੁਖੀ ਪਰਵਾਰ ਹਨ

ਵਰਿਆਮ ਜੀ ਦਾ ਸੁੱਖ ਪੰਥ ਲਈ ਕਲਮੀ ਸੇਵਾ ਹੈ ਇਹ ਸੇਵਾ ਪੰਥ ਤੱਕ ਹੀ ਨਹੀਂ ਰਹੀ ਸਗੋਂ ਸਾਰੇ ਸਾਹਿਤ ਜਗਤ ਵਿੱਚ ਪਛਾਣ ਕਰਾ ਚੁੱਕੀ ਹੈ ਉਹਨਾਂ ਨੂੰ ਜਲੰਧਰ ਦੀ ਪੰਜਾਬੀ ਲੇਖਕ ਸਭਾ ਦਾ ਬੜੇ ਲੰਮੇ ਸਮੇਂ ਤੱਕ ਪ੍ਰਧਾਨ ਹੋਣ ਦਾ ਮਾਣ ਪ੍ਰਾਪਤ ਹੈ ਉਹ ਸਭ ਨੂੰ ਨਾਲ ਲੈ ਕੇ ਤੁਰਨ ਦੀ ਸਮਰੱਥਾ ਰੱਖਦੇ ਸਨ ਵਰਿਆਮ ਦਾ ਦਫਤਰ ਤਾਂ ਸਾਹਿਤਕਾਰਾਂ ਦਾ ਕੇਂਦਰ ਹੀ ਰਿਹਾ ਹੈ ਸਾਹਿਤਕਾਰ ਹੀ ਨਹੀਂ ਰਾਜਨੇਤਾ ਤੇ ਸੰਗੀਤਕਾਰ ਵੀ ਉਹਨਾਂ ਦੀ ਨੇੜਤਾ ਵਿੱਚ ਖੁਸ਼ੀ ਮਹਿਸੂਸ ਕਰਦੇ ਰਹੇ ਸਨ

ਵਰਿਆਮ ਜੀ ਨੇ 'ਨਾਮਧਾਰੀਆਂ ਬਾਰੇ' ਅਤੇ 'ਖਿੱਲਰੇ ਪੱਤਰੇ' ਦੋ ਵਾਰਤਕ ਰਚਨਾਵਾਂ ਪੰਜਾਬੀ ਸਾਹਿਤ ਦੀ ਝੋਲੀ ਪਾਇਆ

ਜਲੰਧਰ ਹਰਭਲਬ ਸੰਗੀਤ ਸੰਮੇਲਨ ਵਾਲੇ ਤਾਂ ਉਹਨਾਂ ਦੀ ਗ਼ੈਰ-ਹਾਜ਼ਰੀ ਨੂੰ ਘਾਟ ਮਹਿਸੂਸ ਕਰਦੇ ਹਨ

ਪੰਜਾਬ ਸਰਕਾਰ ਨੇ ਉਹਨਾਂ ਦੀਆਂ ਪੱਤਰਕਾਰੀ ਦੀਆਂ ਸੇਵਾਵਾਂ ਦਾ ਮਾਣ ਕਰਦੇ ਹੋਏ ੨੦੧੨ ਵਿੱਚ ਉਹਨਾਂ ਨੂੰ ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ ਵਜੋਂ ਸਨਮਾਨਿਤ ਕੀਤਾ ਇਹ ਸਨਮਾਨ ਤਤਕਾਲੀ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਹੱਥੀਂ ਦਿੱਤਾ ਗਿਆ ਵਰਿਆਮ ਜੀ ਨੂੰ ਲੰਮੇ ਸਮੇਂ ਤੋਂ ਸਾਫ-ਸੁਥਰੀ, ਮਨੁੱਖੀ, ਉੱਚੀਆਂ-ਸੁੱਚੀਆਂ ਕਦਰਾਂ ਕੀਮਤਾਂ ਦੀ ਧਾਰਨੀ ਪੱਤਰਕਾਰੀ ਅਤੇ ਪਰਿਆਵਰਨ ਦੇ ਖੇਤਰ ਵਿੱਚ ਨਿਰਲੇਪ ਲਿਖਨ ਕਰਕੇ ਬਹੁਤ ਸਾਰੀਆਂ ਹੋਰ ਸੰਸਥਾਵਾਂ ਵਲੋਂ ਵੀ ਸਨਮਾਨਿਤ ਕੀਤਾ ਜਾਂਦਾ ਰਿਹਾ ਇਹਨਾਂ ਸਨਮਾਨਾਂ ਨੇ ਉਹਨਾਂ ਅੰਦਰ ਦੀ ਨਿਮਰਤਾ ਹੋਰ ਵਧਾ ਦਿੱਤੀ ਉਹਨਾ ਦੀ ਬਹੁਪੱਖੀ ਸ਼ਖਸੀਅਤ ਦਾ ਲਾਹਾ ਲੈਣ ਲਈ ਦਿੱਲੀ ਦੇ ਸਰਦਾਰਨੀ ਜਸਪਾਲ ਕੌਰ ਟ੍ਰਸਟ ਦਾ ਟ੍ਰਸਟੀ ਵੀ ਬਣਾਇਆ ਗਿਆ ਉਹਨਾਂ ਨੇ ਇਸ ਸੰਸਥਾ ਲਈ ਆਪਣਾ ਨਿੱਘਰ ਯੋਗਦਾਨ ਦਿਤਾ

ਵਰਿਆਮ ਜੀ ਆਖਰੀ ਸਾਲਾਂ ਵਿੱਚ ਹਰ ਸਾਲ ਨਵੰਬਰ ਦਾ ਅੰਕ, ਜਿਹੜਾ ਕਿ, ਵਰਿਆਮ ਦਾ ਸਾਲਾਨਾ ਅੰਕ ਸੀ, ਸਤਿਗੁਰੂ ਜਗਜੀਤ ਸਿੰਘ ਦੀ ਸੋਭਾ ਵਿੱਚ ਪ੍ਰਕਾਸ਼ਿਤ ਕਰਦੇ ਸਨ ਅੱਜ ਤੱਕ ਦੇ ਛਪਦੇ ਅੰਕ ਇਤਿਹਾਸਿਕ ਮਹੱਤਵ ਰੱਖਦੇ ਹਨ ਉਂਜ ਉਹ ਰੇਡੀਓ-ਟੀ. ਵੀ. ਉੱਤੇ ਵੀ ਆਪਣੇ ਵਿਚਾਰ ਪੇਸ਼ ਕਰਦੇ ਰਹਿੰਦੇ ਸਨ ਉਹਨਾਂ ਦੀ ਪਛਾਣ ਸ਼ੁੱਧ ਨਾਮਧਾਰੀ ਬਾਣਾ-ਖਾਣਾ ਅਤੇ ਨਾਮਧਾਰੀ ਰਹਿਤ ਮਰਯਾਦਾ ਰਹੀ

ਸੰਤ ਜਗਦੀਸ਼ ਸਿੰਘ ਵਰਿਆਮ ਨੇ ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਜਗਜੀਤ ਸਿੰਘ ਅਤੇ ਸਤਿਗੁਰੂ ਉਦੇ ਸਿੰਘ ਦੇ ਰੱਜ-ਰੱਜ ਦਰਸ਼ਨ ਕੀਤੇ ਉਹਨਾਂ ਦੇ ਬਚਨਾਂ ਤੇ ਫੁੱਲ ਚੜ੍ਹਾਏ ਅਤੇ ਉਹਨਾਂ ਦੀਆਂ ਬਖਸ਼ਸ਼ਾਂ ਦੇ ਪਾਤਰ ਬਣੇ

ਸਮੇਂ ਨਾਲ ਸਰੀਰ ਕੁਝ ਢਿੱਲਾ ਹੁੰਦਾ ਗਿਆ ਸਤਿਗੁਰੂ ਨੂੰ ਤਾਂ ਪਤਾ ਹੀ ਸੀ, ਅਸੀਂ ਹੀ ਅਨਜਾਣ ਹਾਂ ਸਤਿਗੁਰੂ ਉਦੇ ਸਿੰਘ ਜੀ ਨੇ ੨੦੧੫ ਦੇ ਅੱਸੂ ਦੇ ਮੇਲੇ ਸਮੇਂ ਉਹਨਾਂ ਨੂੰ ਕਲਾਵੇ ਵਿੱਚ ਲੈ ਕੇ-ਬਚਨ ਕੀਤਾ, "ਤੁਸੀਂ ਹੁਣ ਭੈਣੀ ਸਾਹਿਬ ਆ ਜਾਓ " ਕਿਰਤੀ ਬੰਦੇ ਦਾ ਜੀਅ ਤਾਂ ਨਹੀਂ ਕਰਦਾ ਪਰ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਨਵੰਬਰ ੨੦੧੫ ਵਿੱਚ ਸ੍ਰੀ ਭੈਣੀ ਸਾਹਿਬ ਆ ਗਏ ਉਹਨਾਂ ਦੀ ਜੀਵਨ ਸਾਥਣ ਬੀਬੀ ਬਖਸ਼ੀਸ਼ ਕੌਰ, ਉਹਨਾਂ ਦੀ ਸਭ ਤੋਂ ਛੋਟੀ ਸਪੁਤਰੀ ਡਾ. ਰਜਵੰਤ ਕੌਰ ਘਰ ਬਿਮਾਰੀ ਕਾਰਨ ਲੁਧਿਆਣੇ ਹੀ ਰਹਿੰਦੇ ਸਨ ਅਤੇ ਵਰਿਆਮ ਜੀ, ਸ੍ਰੀ ਭੈਣੀ ਸਾਹਿਬ ! ਸ਼ੁਰੂ ਵਿੱਚ ਇੰਗਲੈਂਡ ਤੋਂ ਆਈ ਉਹਨਾਂ ਦੀ ਵੱਡੀ ਸੁਪੁਤਰੀ ਗੁਰਦਰਸ਼ਨ ਕੌਰ ਵੀ ਉਹਨਾਂ ਦੇ ਨਾਲ ਸੀ ਸਤਿਗੁਰੂ ਜੀ ਨੇ ਉਹਨਾਂ ਨੂੰ ਦੋ ਸੇਵਕ ਵੀ ਦਿੱਤੇ ਹੋਏ ਸਨ ਇੱਕ ਦਿਨ ਸਤਿਗੁਰੂ ਜੀ ਨੇ ਵਰਿਆਮ ਜੀ ਨੂੰ ਦਰਸ਼ਨ ਦਿੱਤੇ ਤਾਂ ਆਪ ਨੇ ਅਰਜ਼ ਕੀਤੀ

"ਜੀ ,ਹੁਣ ਵਰਿਆਮ ਨਹੀਂ ਚਲਾ ਸਕਦਾ"

ਸਤਿਗੁਰਾਂ ਬਚਨ ਕੀਤਾ,

" ਇਸ ਦੀ ਚਿੰਤਾ ਨਾ ਕਰੋ, ਵਰਿਆਮ ਚੱਲੇਗਾ"

ਅਤੇ ਇਹ ਉਹਨਾਂ ਦੇ ਵਰਦਾਨ ਨਾਲ ਹੀ ਚਲਦਾ ਰਹੇਗਾ



# ਅਲਵਿਦਾ ! ਜਗਦੀਸ਼ ਸਿੰਘ ਵਰਿਆਮ



—ਸੁਵਰਨ ਸਿੰਘ ਵਿਰਕ

ਤੇ ਓੜਕ ਉਹ ਦਿਨ ਆ ਹੀ ਗਿਆ ਜਿਸ ਦਿਨ ਡਾ. ਜਗਦੀਸ਼ ਸਿੰਘ ਵਰਿਆਮ ਦੇ ਪ੍ਰਾਣ ਪੰਖੇਰੂ ਉਡਾਰੀ ਮਾਰ ਗਏ। ਮੈਂ 2015 ਨਵੰਬਰ ਮਹੀਨੇ ਦੇ ਕਿਸੇ ਦਿਨ, ਜਿਸ ਦਿਨ ਸਤਿਗੁਰੂ ਜਗਜੀਤ ਸਿੰਘ ਹੋਰਾਂ ਦੀ ਯਾਦ ਵਿਚ ਸ੍ਰੀ ਭੈਣੀ ਸਾਹਿਬ ਦੋ ਰੋਜ਼ਾ ਸੰਗੀਤ ਸੰਮੇਲਨ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ ਵਿੱਚ ਹੋ ਰਿਹਾ ਸੀ, ਪੁੱਜਾ ਹੋਇਆ ਸਾਂ ਅਤੇ ਉਥੋਂ ਵਾਪਸ ਮੁੜਦਿਆਂ ਬਿਰਧਸ਼ਾਲਾ ਵਿਚ ਉਹਨਾਂ ਦੇ ਇਕ ਨੁੱਕਰ ਵਾਲੀ ਰਿਹਾਇਸ਼ੀ ਭਾਗ ਵਿਚ ਉਹਨਾਂ ਨਾਲ ਵਾਹਵਾ ਚਿਰ ਬਚਨ ਬਿਲਾਸ ਕੀਤੇ ਸਨ। ਇੰਗਲੈਂਡ ਵਾਲੀ ਵੱਡੀ ਪੁੱਤਰੀ ਬੀਬੀ ਗੁਰਦਰਸ਼ਨ ਕੌਰ ਵੀ ਉਹਨਾਂ ਪਾਸ ਆਈ ਹੋਈ ਸੀ। ਉਹਨਾਂ ਦੀ ਸਿਹਤ ਕਾਫੀ ਸਾਲਾਂ ਤੋਂ ਨਾ ਸਾਜ਼ ਚੱਲ ਰਹੀ ਸੀ। ਜੀਵਨ ਸਾਥਣ ਬੀਬੀ ਬਖਸ਼ੀਸ਼ ਕੌਰ ਹੋਰ ਵੀ ਲੰਮੇ ਸਮੇਂ ਤੋਂ ਰੋਗ ਗ੍ਰਸਤ ਸਨ। ਉਹਨਾਂ ਦੀ ਤਕਲੀਫ ਵਧਣ ਕਾਰਨ ਸਾਰਿਆਂ ਵਿਚੋਂ ਛੋਟੀ ਬੇਟੀ ਡਾ. ਰਜਵੰਤ ਕੌਰ ਮਾਤਾ ਨੂੰ ਆਪਣੇ ਪਾਸ ਲੁਧਿਆਣੇ ਲੈ ਆਏ ਸਨ। ਜਲੰਧਰ ਵਿਖੇ ਵਰਿਆਮ ਜੀ ਛੋਟੇ ਭਾਈ ਨਰਾਇਣ ਸਿੰਘ ਦੰਪਤੀ ਨਾਲ ਰਹਿ ਰਹੇ ਸਨ। ਸ੍ਰੀ ਸਤਿਗੁਰੂ ਜੀ ਦੇ ਹੁਕਮ ਕਰਨ ਤੇ ਉਹ ਮਹੀਨਾ ਵੀਹ ਦਿਨ ਪਹਿਲਾਂ ਹੀ ਸ੍ਰੀ ਭੈਣੀ ਸਾਹਿਬ ਆਏ ਸਨ। ਇੱਥੇ ਦੋ ਸੇਵਾਦਾਰ ਸਿੰਘ ਆਪ ਦੀ ਸੇਵਾ ਤੇ ਅੱਠੇ ਪਹਿਰ ਨਿਯੁਕਤ ਰਹਿੰਦੇ। ਇਸੇ 30 ਦਸੰਬਰ ਦੀ ਰਾਤ ਨੂੰ ਉਹਨਾਂ ਤੇ ਅਧਰੰਗ ਦਾ ਹਮਲਾ ਹੋਇਆ। ਅਗਲੀ ਸਵੇਰ ਉਹਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਲੁਧਿਆਣਾ ਦਾਖਲ ਕਰਵਾ ਦਿੱਤਾ ਗਿਆ। ਉਹ ਕੌਮਾ ਵਿਚ ਜਾ ਚੁੱਕੇ ਸਨ। ਡਾਕਟਰਾਂ ਅਤੇ ਹੋਰ ਅਮਲੇ ਫੈਲੇ ਨੇ ਉਹਨਾਂ ਨੂੰ ਹੋਸ਼ ਵਿਚ ਲਿਆਉਣ ਦੀ ਪੂਰੀ ਵਾਹ ਲਾਈ। ਇਕ ਸਾਲ ਦੋ ਮਹੀਨੇ ਅਤੇ ਚਾਰ ਦਿਨ ਹਸਪਤਾਲ ਵਿਚ ਹੀ ਇਸੇ ਅਵਸਥਾ ਵਿਚ ਰਹਿਣ ਬਾਅਦ ਉਹਨਾਂ ਦਾ ਧਰਤੀ ਨਾਲੋਂ ਅੰਤਿਮ ਨਾਤਾ 4 ਮਾਰਚ 2017 ਦੀ ਰਾਤ ਦੇ ਦਸ ਕੁ ਵਜੇ ਟੁੱਟ ਗਿਆ। ਅਗਲੇ ਦਿਨ ਸ਼ਾਮ ਦੇ ਪੰਜ ਵਜੇ ਤਕ ਉਹਨਾਂ ਦਾ ਅੰਤਿਮ ਸਸਕਾਰ ਪਰਿਵਾਰ, ਸਬੰਧੀਆਂ, ਸੱਜਣਾਂ ਮਿਤਰਾਂ, ਨਾਮਧਾਰੀ ਸੰਗਤ, ਹਰਵੱਲਭ ਸੰਗੀਤ ਸੰਮੇਲਨ ਜਲੰਧਰ ਦੇ ਪ੍ਰਤੀਨਿਧਾਂ ਅਤੇ ਪੰਜਾਬੀ ਸਾਹਿਤ ਦੀਆਂ ਉੱਘੀਆਂ ਕਲਮਾਂ ਦੀ ਹਾਜ਼ਰੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਹੀ ਸੰਪੰਨ ਹੋ ਗਿਆ। ਉਹ ਉਮਰ ਦੇ ਉਨਾਸੀਵੇਂ ਵਰ੍ਹੇ ਵਿਚ ਚੱਲ ਰਹੇ ਸਨ। ਜੀਵਨ ਸਾਥਣ ਬੀਬੀ ਬਖਸ਼ੀਸ਼ ਕੌਰ, ਪਿਛਲੀ ਜਨਵਰੀ ਵਿਚ ਹੀ ਹੁਕਮ ਸੱਤ ਹੋ ਗਏ ਸਨ, ਉਹਨਾਂ ਦੇ ਹਸਪਤਾਲ ਜਾਣ ਤੋਂ ਦੋ ਕੁ ਹਫਤੇ ਬਾਅਦ ਹੀ ਇੰਗਲੈਂਡ ਵਾਲੀਆਂ ਦੋਵੇਂ ਪੁੱਤਰੀਆਂ ਗੁਰਦਰਸ਼ਨ ਕੌਰ ਅਤੇ ਸਤਵੰਤ ਕੌਰ ਮਾਤਾ ਦੀਆਂ ਧਾਰਮਿਕ ਰਸਮਾਂ ਤੋਂ ਬਾਅਦ ਵਾਪਸ ਮੁੜ ਗਈਆਂ।

ਵਰਿਆਮ ਜੀ ਦੇ ਸਸਕਾਰ ਵਿਚ ਸ਼ਾਮਲ ਹੁੰਦਿਆ, ਮੇਰੀ ਯਾਦ ਪੱਟੀ ਤੇ ਅਨੇਕ ਚਿੱਤਰ ਉੱਭਰ ਆਏ। ਪਹਿਲਾ ਚਿੱਤਰ 1965 ਦੀਆਂ ਗਰਮੀਆਂ ਵਿਚ ਹਫਤਾ ਭਰ ਚੱਲਣ ਵਾਲਾ ਪਹਿਲਾ ਨਾਮਧਾਰੀ ਵਿਦਿਅਕ ਸੰਮੇਲਨ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਨਾਮਧਾਰੀ ਪੰਥ ਦੇ ਭਵਿੱਖ ਦੀ ਨਬਜ਼ ਟਟੋਲ ਕੇ ਆਪਣੇ ਯੁਵਾ ਦਸਤੇ ਨੂੰ ਵੀ ਲਾਮਬੰਦ ਕਰ ਰਹੇ ਸਨ ਅਤੇ ਨਾਮਧਾਰੀ ਪੰਥ ਦੁਆਰਾ, ਇਕ ਸਦੀ ਤੋਂ ਭੋਗੇ ਜਾ ਰਹੇ ਵਿਦਿਅਕ ਪਛੜੇਵੇਂ ਵਿਚੋਂ ਇਸਨੂੰ ਬਾਹਰ ਕੱਢਣ ਦਾ ਆਹਰ ਵੀ ਕਰ ਰਹੇ ਸਨ। ਅਗਲੇ ਸਮੇਂ ਵਿਚ ਵੱਖ ਵੱਖ ਮੋਰਚਿਆਂ ਤੇ ਪੰਥਕ ਸੇਵਾਵਾਂ ਨਿਭਾਹੁਣ ਵਾਲੇ ਨੌਜੁਆਨਾਂ ਨੂੰ, ਇਕ ਜਥੇਬੰਦੀ ਦੇ ਸੂਤਰ ਵਿਚ ਪਿਰੋ ਰਹੇ ਸਨ। ਸਤਿਗੁਰੂ ਜੀ ਦੀ ਨਜ਼ਰ ਕਸਵੱਟੀ ਤੇ ਭਾਵੀ ਸਮੇਂ ਵਿਚ ਪੂਰਾ ਉੱਤਰਨ ਵਾਲਾ ਇਕ ਸੰਜੀਦਾ ਗੱਭਰੂ, ਲਾਇਲਪੁਰ ਖਾਲਸਾ ਕਾਲਜ ਜਲੰਧਰ ਦਾ ਗ੍ਰੈਜੂਏਟ, ਜਗਦੀਸ਼ ਸਿੰਘ ਵਰਿਆਮ ਵੀ ਸੀ ਜੋ ਹੁਣ ਜਲੰਧਰ ਤੋਂ, ਕਿਸੇ ਕਾਰੋਬਾਰ ਦੇ ਆਹਰ ਵਿਚ, ਮੰਦਰਾਂ ਦੇ ਸ਼ਹਿਰ ਜੰਮੂ ਆ ਵੱਸਿਆ ਸੀ। ਜਗਦੀਸ਼ ਸਿੰਘ ਦੁਆਰਾ ਲਿਖੇ, ਇਸ ਸੰਮੇਲਨ ਦੇ ਸੰਸਮਰਣਾਂ ਵਿਚੋਂ, ਉਹ ਰੋਚਕ ਵਾਰਤਾ ਵੀ ਪੜ੍ਹਨ ਨੂੰ ਮਿਲਦੀ ਹੈ ਜਦੋਂ ਸਤਿਗੁਰੂ ਜੀ ਨੇ, ਸੰਮੇਲਨ ਵਿਚ ਹਾਜਰੀ ਯਕੀਨੀ ਬਨਾਉਣ ਲਈ, ਉਸ ਦਾ ਮਨ ਬਣਾਇਆ ਸੀ। ਕਿਉਂਕਿ ਜਗਦੀਸ਼ ਸਿੰਘ ਗ੍ਰਿਹਸਤੀ ਸੀ ਕਾਰੋਬਾਰ ਕਾਇਮ ਕਰਨਾ ਉਸਦੀ ਮੁੱਢਲੀ ਲੋੜ ਸੀ। ਦੂਜੇ ਪਾਸੇ ਅੱਠ ਦਸ ਦਿਨ ਦੀ ਨਵੇਂ ਸ਼ੁਰੂ ਕੀਤੇ ਧੰਦੇ ਤੋਂ ਗ਼ੈਰ ਹਾਜ਼ਰੀ, ਸ

ਕੁਝ ਚੋਪਟ ਕਰਨ ਲਈ ਕਾਫੀ ਹੁੰਦੀ ਹੈ। ਇਸ ਲਈ ਜਦੋਂ ਸਤਿਗੁਰੂ ਜੀ ਨੇ ਉਸਨੂੰ ਸ੍ਰੀ ਭੈਣੀ ਸਾਹਿਬ ਪੁੱਜਣ ਦੀ ਤਾਕੀਦ ਕੀਤੀ ਤਾਂ ਉਸ ਨੇ ਏਨੇ ਦਿਨਾਂ ਵਿਚ, ਕੰਮ ਦਾ ਨੁਕਸਾਨ ਹੋਣ ਦੀ ਗੱਲ ਆਖੀ। ਸਤਿਗੁਰੂ ਜੀ ਦੇ ਇਹ ਜੁਆਬ ਦੇਣ ਤੇ ਕਿ ਜੇ ਬੀਮਾਰ ਹੋ ਜਾਉ ਤਾਂ ਕੰਮ ਦਾ ਨੁਕਸਾਨ ਤਾਂ ਫਿਰ ਵੀ ਝੱਲਣਾ ਹੀ ਪੈਂਦਾ ਹੈ। ਹੁਣ ਜਗਦੀਸ਼ ਸਿੰਘ ਲਈ, ਬੀਮਾਰ ਹੋ ਕੇ ਕੰਮੋਂ ਵਿਰਵੇ ਰਹਿਣ ਨਾਲੋਂ, ਭੈਣੀ ਸਾਹਿਬ ਜਾ ਕੇ ਇਹ ਦਿਨ ਨਵਾਂ ਅਨੁਭਵ ਗ੍ਰਹਿਣ ਕਰਨ ਲਈ ਬਿਤਾਉਣੇ ਲਾਹੇਵੰਦ ਸੌਦਾ ਸੀ।

ਇਸ ਸੰਮੇਲਨ ਵਿਚ ਜਗਦੀਸ਼ ਸਿੰਘ ਨੂੰ ਹੋਰ ਨੌਜੁਆਨਾਂ ਸਮੇਤ ਤਕਰੀਬਨ ਰੋਜ਼ ਹੀ ਬੋਲਦਿਆਂ ਸੁਣੀਦਾ ਸੀ। ਉਹ ਆਪਣੀ ਗੱਲ ਕੱਥ, ਨਪੇ ਤੁਲੇ ਸ਼ਬਦਾਂ, ਵਿਚ ਦਲੀਲਾਂ ਅਤੇ ਪਰਮਾਣਾਂ ਸਹਿਤ, ਵਿਦਵਤਾ ਪੂਰਣ ਅੰਦਾਜ਼ ਵਿਚ ਕਰਦਾ ਅਤੇ ਚੰਗਾ ਅਸਰ ਛੱਡਦਾ। ਮੈਨੂੰ ਵੀ ਵਿਚ ਵਿਚਾਲੇ ਆਪਣੀ ਗੱਲ ਕਹਿਣ ਦਾ ਮੌਕਾ ਮਿਲ ਜਾਂਦਾ। ਕਿਉਂਕਿ ਉਹ ਮੇਰੇ ਤੋਂ ਉਮਰ ਵਿਚ ਇਕ ਦਹਾਕਾ ਵੱਡੇ ਸਨ, ਇਸ ਲਈ ਦੀਵਾਨ ਅਸਥਾਨਾਂ ਤੋਂ ਬਾਅਦ ਦੀ ਸਾਂਝ ਅਜੇ ਸਾਡੇ ਵਿਚ ਨਾ ਬਣੀ। ਇਹ ਅਵਸਰ ਕੋਈ ਦੋ ਤਿੰਨ ਸਾਲ ਬਾਅਦ ਮੰਡੀ (ਹਿਮਾਚਲ) ਵਿਚ ਹੋਏ ਅਗਲੇ ਵਿਦਿਅਕ ਸੰਮੇਲਨਾਂ ਸਮੇਂ ਆ ਗਿਆ। ਜਦੋਂ ਵਰਿਆਮ ਜੀ, ਗੁਰਭਜਨ ਸਿੰਘ ਹਜ਼ੂਰੀ ਸਕੱਤਰ, ਸਤਪਾਲ ਸਿੰਘ, ਸੁਵਰਨ ਸਿੰਘ ਸਨੇਹੀ ਮੇਰੇ ਅਤੇ ਕੁਝ ਹੋਰਾਂ ਸਮੇਤ ਅਸੀਂ ਤਾਰਨਾ ਦੇਵੀ ਮੰਦਰ ਅਤੇ ਹੋਰ ਕਈ ਥਾਵਾਂ ਤੇ ਇਕੱਠੇ ਭਰਮਣ ਕਰਦੇ ਰਹੇ। ਸੰਨ 1970 ਤੋਂ ਬਾਅਦ ਕੋਈ ਦੋ ਦਹਾਕਿਆਂ ਤੱਕ ਮੈਂ ਵਰਿਆਮ ਜੀ ਦੇ ਨੇੜਿਉਂ ਦਰਸ਼ਨ ਨਾ ਕਰ ਸਕਿਆ। ਉਹਨਾਂ ਦੀਆਂ ਗਤੀਵਿਧੀਆਂ ਬਾਰੇ ਮੈਂ ਅਖ਼ਬਾਰਾਂ ਰਸਾਲਿਆਂ ਵਿਚ ਪੜ੍ਹਦਾ ਸੁਣਦਾ ਜ਼ਰੂਰ ਰਹਿੰਦਾ ਸਾਂ। ਮੈਨੂੰ ਉਹਨਾਂ ਦੁਆਰਾ 1975 ਤੋਂ ਜਲੰਧਰ ਤੋਂ ਕੱਢੇ ਜਾ ਰਹੇ ਸਾਹਿਤਕ ਪਰਚੇ 'ਵਰਿਆਮ' ਦਾ ਕੋਈ ਨਾ ਕੋਈ ਅੰਕ ਕਿਤੋਂ ਦ੍ਰਿਸ਼ਟੀਗੋਚਰ ਹੋ ਜਾਂਦਾ ਤਾਂ ਮੈਂ ਇਸਨੂੰ ਪੜ੍ਹਦਾ ਜ਼ਰੂਰ ਸਾਂ ਤੇ ਫਿਰ ਜਦੋਂ ਇਸ ਪਰਚੇ ਵਿਚ, ਪ੍ਰੀਤਮ ਸਿੰਘ ਕਵੀ ਹੋਰਾਂ ਦੁਆਰਾ ਲਿਖਤ ਲੜੀਵਾਰ, 'ਬੀਤੇ ਦੀਆਂ ਪੈੜਾਂ' ਅਤੇ ਪ੍ਰੀਤਮ ਸਿੰਘ ਪੰਛੀ ਹੋਰਾਂ ਵੀ ਸ੍ਵੈਜੀਵਨੀ ਮੂਲਕ ਲਿਖਤ, ਜੋ ਬਾਅਦ ਵਿਚ 'ਟੁਕੜਿਆਂ ਵਿਚ ਵੰਡਿਆ ਆਦਮੀ' ਦੇ ਅਨੁਵਾਨ ਹੇਠ ਕਿਤਾਬ ਛਪੀ ਸੀ ਤਾਂ ਵਰਿਆਮ ਵਿਚ, ਮੇਰੀ ਦਿਲਚਸਪੀ ਪਹਿਲਾਂ ਤੋਂ ਵਧ ਗਈ ਸੀ। ਕਾਰਨ ਇਸ ਵਿਚ ਕਿਤੇ ਕਿਤੇ ਵਰਣਿਤ ਘਟਨਾਵਾਂ ਅਤੇ ਵਿਅਕਤੀ ਮੈਨੂੰ ਜਾਣੇ ਪਹਿਚਾਣੇ ਲੱਗਦੇ ਸਨ। ਹੁਣ ਮੈਂ ਆਪਣੇ ਪਿੰਡ ਦੇ ਜਿਹਨਾਂ ਘਰਾਂ ਵਿਚ ਵਰਿਆਮ ਆਉਂਦਾ ਸੀ, ਉਹਨਾਂ ਤੋਂ ਮੰਗ ਕੇ ਵੀ ਇਸ ਨੂੰ ਪੜ੍ਹਦਾ ਅਤੇ ਫਿਰ ਮੋੜ ਦਿੰਦਾ। ਇਕ ਵੇਰ ਸ਼ਾਇਦ ਰਾਣੀਆਂ ਵਿਖੇ ਵਰਿਆਮ ਜੀ ਬੱਸ ਤੇ ਚੜ੍ਹ ਰਹੇ ਸਨ, ਮੈਂ ਉਹਨਾਂ ਨੂੰ ਵਰਿਆਮ ਦਾ ਚੰਦਾ ਭੱਜ ਕੇ ਪਕੜਾਇਆ। ਉਦੋਂ ਤੋਂ ਮੈਂ ਪਰਚੇ ਦਾ ਨਿਯਮਿਤ ਗਾਹਕ, ਪਾਠਕ ਬਣ ਗਿਆ।

ਪਿਛਲੀ ਸਦੀ ਦੇ ਅੰਤਿਮ ਦਹਾਕੇ ਦੇ ਅਰੰਭ ਵਿਚ, ਗੁਰੂ ਹਰੀ ਸਿੰਘ ਮਹਾਂਵਿਦਿਆਲਾ, ਜੀਵਨ ਨਗਰ ਵਿਚ ਵਹਿਮੀ ਜੀ ਦੀ ਯਾਦ ਵਿਚ ਇਕ ਸਾਹਿਤਕ ਸਮਾਗਮ ਹੋ ਰਿਹਾ ਸੀ। ਇਸ ਵਿਚ ਲੋਕ ਕਵੀ ਬਾਬਾ ਗੋਧਾ ਸਿੰਘ ਜੱਟ, ਕਾ. ਬਲਵੰਤ ਸਿੰਘ ਸੰਧੂ ਅਤੇ ਮੈਂ ਵੀ ਸ਼ਾਮਲ ਹੋਏ। ਉਥੇ ਵਰਿਆਮ ਜੀ ਨੇ ਮੇਰੇ ਬਾਰੇ ਇਕ ਇਸ ਤਰ੍ਹਾਂ ਦੀ ਟਿੱਪਣੀ ਕੀਤੀ, ਜਿਹੜਾ ਕੋਈ ਬੁਲੰਦ ਸਖਸ਼ੀਅਤ ਹੀ ਕਰ ਸਕਦਾ ਹੈ ਜੋ ਅਭਿਮਾਨ ਮੁਕਤ ਵੀ ਹੋਵੇ ਅਤੇ ਆਪਣੇ ਤੋਂ ਹੇਠਲਿਆਂ ਨੂੰ ਬਾਹੋਂ ਫੜ ਕੇ, ਨਾਲ ਤੋਰਨ ਦੀ ਕਲਾ ਦਾ ਮਾਹਰ ਵੀ। ਵਰਿਆਮ ਹੋਰਾਂ ਆਪਣੇ ਭਾਵਾਂ ਦੀ ਕੁਝ ਇਸ ਤਰ੍ਹਾਂ ਤਰਜਮਾਨੀ ਬੋਲਦਿਆਂ ਕੀਤੀ-"ਬੜੀ ਖੁਸ਼ੀ ਹੋਈ ਏ ਅੱਜ ਏਥੇ ਵਿਰਕ ਜੀ ਵੀ ਮਿਲੇ ਹਨ। ਬੜੇ ਸਾਲਾਂ ਬਾਅਦ ਉਹਨਾਂ ਨੂੰ ਇਕੋ ਮੰਚ ਤੇ ਮਿਲੇ ਹਾਂ। ਸ੍ਰੀ ਭੈਣੀ ਸਾਹਿਬ ਦੇ ਵਿਦਿਅਕ ਸੰਮੇਲਨਾਂ ਵਾਲੇ ਪਹਿਲੇ ਸਾਲਾਂ ਵਿਚ, ਅਸੀਂ ਇਹਨਾਂ ਨੂੰ ਉਥੇ ਸੁਣਦੇ ਹੁੰਦੇ ਸਾਂ ਤੇ ਸੱਚ ਜਾਣਿਉ ਅਸੀਂ ਭਾਸ਼ਣ ਕਲਾ ਸਦਕਾ ਇਹਨਾਂ ਦੇ ਫ਼ੈਨ ਹੁੰਦੇ ਸਾਂ।" ਮੈਂ ਧੌਣ ਸੁੱਟੀ ਸੋਚ ਰਿਹਾ ਸਾਂ ਕਿੱਥੇ ਮੈਂ, ਕਿੱਥੇ ਵਰਿਆਮ ਜੀ, ਇਹ ਤਾਂ ਇਹਨਾਂ ਦੀ ਜ਼ਰਾ ਨਿਵਾਜੀ ਸੀ।

ਇਹਨਾਂ ਸਮਿਆਂ ਦੇ ਲਾਗੇ ਸਿਤੰਬਰ 1993 ਵਿਚ, ਸਿਰਸਾ ਵਿਖੇ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.) ਅਤੇ ਪੰਜਾਬੀ ਲੇਖਕ ਸਭਾ ਸਿਰਸਾ ਦੇ ਸਹਿਯੋਗ ਨਾਲ ਇਕ ਦੋ ਰੋਜ਼ਾ, ਪੰਜਾਬੀ ਭਾਸ਼ਾ ਨੂੰ ਹਰਿਆਣਾ ਵਿਚ ਦੂਜਾ ਦਰਜਾ ਦੁਆਉਣ ਬਾਰੇ, ਸਾਹਿਤਕ ਸਮਾਗਮ ਹੋਇਆ। ਉੱਤਰੀ ਭਾਰਤ ਦੇ ਸਾਰੇ ਨਾਮਵਰ ਪੰਜਾਬੀ ਲੇਖਕ ਆਏ ਸਨ। ਸਾਡੇ ਅਰਜ਼ ਕਰਨ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਵੀ ਇਸ ਸਮਾਗਮ ਨੂੰ ਆਪਣਾ ਅਸ਼ੀਰਵਾਦ ਦੇਣ ਆਏ ਸਨ। ਸਤਿਗੁਰੂ ਜੀ ਨਾਲ ਆਏ, ਵਰਿਆਮ ਜੀ ਵੀ ਮਿਲੇ। ਜਦੋਂ ਮੈਂ ਉਹਨਾਂ ਨੂੰ ਵਿਦਾ ਕਰਨ ਜਾ ਰਿਹਾ ਸਾਂ ਤਾਂ ਵਰਿਆਮ ਜੀ ਨੇ ਮੈਨੂੰ ਕਿਹਾ, "ਤੁਹਾਡਾ ਮੈਟਰ ਬੜਾ ਠੋਸ ਹੁੰਦਾ ਹੈ। ਵਰਿਆਮ ਵਾਸਤੇ ਕੁਝ ਭੇਜਿਆ ਕਰੋ।" ਮੈਂ "ਭਾਈ ਨਰਿੰਜਨ ਸਿੰਘ ਮ੍ਰਿਗੇਸ਼ ਰਚਿਤ ਸਾਕਾ ਮਲੇਰਕੋਟਲਾ" ਨਾਮ ਦੀ ਇਕ ਲੰਮੀ ਲਿਖਤ ਉਹਨਾਂ ਨੂੰ ਭੇਜ ਦਿੱਤੀ ਜੋ ਉਹਨਾਂ ਨੇ ਹੂਬਹੂ ਵਰਿਆਮ ਦੇ 17-18 ਪੰਨਿਆਂ ਤੇ ਇੱਕੋ ਕਿਸ਼ਤ ਵਿਚ ਛਾਪ ਦਿੱਤੀ। ਇਸ ਨਾਲ ਮੈਨੂੰ ਕੁਝ ਨਾਂ ਕੁਝ ਹੋਰ ਲਿਖਦੇ ਰਹਿਣ ਲਈ ਸਾਹਸ ਮਿਲਿਆ।

1998 ਵਿਚ ਮੈਂ ਕੱਤਕ ਪੁੰਨਿਆਂ ਸਮੇਂ ਨਨਕਾਣਾ ਸਾਹਿਬ, ਪੰਜਾ ਸਾਹਿਬ, ਲਾਹੌਰ ਆਦਿ ਅਸਥਾਨਾਂ ਦੀ ਯਾਤਰਾ ਕੀਤੀ। ਇਧਰ ਆ ਕੇ ਉਹ ਯਾਤਰਾ ਵੇਰਵੇ ਜਦੋਂ ਅੱਧੇ ਕੁ ਲਿਖ ਲਏ, ਵਰਿਆਮ ਜੀ ਨਾਲ ਰਾਬਤਾ ਕੀਤਾ। ਉਹਨਾਂ ਕਿਹਾ ਫੌਰਨ ਭੇਜ ਦਿਉ। ਛੇਤੀ ਹੀ ਖਰੜਾ ਮਿਲਣ ਤੋਂ ਬਾਅਦ ਉਹਨਾਂ ਮੈਨੂੰ ਇਕ ਉਤਸ਼ਾਹੀ ਪੱਤਰ ਲਿਖ ਕੇ ਹੁਕਮ ਕੀਤਾ ਕਿ ਰਹਿੰਦੀਆਂ ਕਿਸ਼ਤਾਂ ਵੀ ਝਬਦੇ ਲਿਖ ਕੇ ਭੇਜ ਦਿਆਂ। ਉਹ ਕਿੰਨੇ ਨਿਰਮਾਣ ਸਨ, ਉਸ ਦਾ ਅਹਿਸਾਸ ਮੇਰੇ ਜਿਹੇ ਅਨੇਕ ਹੋਰਨਾਂ ਨੂੰ ਲਗਾਤਾਰ ਕੁਝ ਨਾ ਕੁਝ ਲਿਖਦੇ ਰਹਿਣ ਲਈ ਪ੍ਰੇਰਦੇ ਰਹਿਣ ਵਾਲੇ ਉਹਨਾਂ ਦੇ ਟੁੰਬਣ ਵਾਲੇ ਪੱਤਰਾਂ ਤੋਂ ਹੁੰਦਾ ਹੈ। ਇਹ ਸਫ਼ਰਨਾਮਾ ਉਹਨਾਂ ਲੜੀਵਾਰ ਦਸ ਕਿਸ਼ਤਾਂ ਵਿਚ ਛਾਪਿਆ। ਇਸ ਤੋਂ ਬਾਅਦ ਮੈਂ ਕੁਝ ਕਾਵਿ ਰਚਨਾਵਾਂ ਵੀ ਭੇਜਦਾ ਰਿਹਾ ਜੋ ਉਹ ਛਾਪ ਦਿੰਦੇ ਪਰ ਜਦੋਂ ਮੈਂ ਨਵੇਂ ਪੁਰਾਣੇ ਨਾਮਧਾਰੀ ਪੰਜਾਬੀ ਲੇਖਕਾਂ ਬਾਰੇ ਆਪਣੀਆਂ ਰਚਨਾਵਾਂ ਭੇਜਣ ਲੱਗਾ ਤਾਂ ਫਿਰ ਚੱਲ ਸੋ ਚੱਲ। ਉਹ ਜਦੋਂ ਨਵਾਂ ਅੰਕ ਡਾਕ ਵਿਚ ਪਾਉਂਦੇ ਤਾਂ ਉਸੇ ਸ਼ਾਮ ਫੋਨ ਕਰਦੇ- "ਪਰਚਾ ਡਾਕੇ ਪੈ ਗਿਆ ਹੈ। ਅਗਲੇ ਮਹੀਨੇ ਲਈ ਕੀ ਲਿਖਣਾ ਹੈ? ਜਲਦੀ ਭੇਜ ਦਿਉ!" ਉਹਨਾਂ ਦੀਆਂ ਇਹਨਾਂ ਹੱਲਾ ਸ਼ੇਰੀਆਂ ਨੇ ਹੀ ਮੈਥੋਂ "ਕੂਕਾ ਲਹਿਰ ਦਾ ਪੰਜਾਬੀ ਸਾਹਿਤ ਨਾਂ ਦਾ ਇਕ ਵੱਡ ਅਕਾਰੀ ਗ੍ਰੰਥ ਲਿਖਵਾਇਆ।

2007 ਵਿਚ ਕੂਕਾ ਅੰਦੋਲਨ ਦੀ 150ਵੀਂ ਵਰ੍ਹੇਗੰਢ ਕੌਮੀ ਪੱਧਰ ਤੇ ਮਨਾਈ ਗਈ। ਉਸ ਸਮੇਂ ਸੂਬਾ ਸਾਹਿਬ ਸਿੰਘ ਆਦਿਕ ਮਹੱਤਵਪੂਰਨ ਸੂਬਿਆਂ ਬਾਰੇ, ਮੇਰੇ ਇਕ ਦੋ ਲੇਖ ਛਪੇ ਤਾਂ ਵਰਿਆਮ ਜੀ ਫਿਰ ਉਤਸ਼ਾਹਿਤ ਕਰਨ ਲੱਗੇ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਸਾਰੇ ਸੂਬਿਆਂ ਬਾਰੇ ਲਿਖੋ। ਗੱਲ ਕੀ ਉਹਨਾਂ ਮੈਥੋਂ ਇਹ ਗੱਲ ਮੰਨਵਾ ਲਈ ਕਿ ਅੰਗਰੇਜ਼ਾਂ ਨੇ ਪੰਜਾਬ ਤੇ ਸੌ ਸਾਲ ਰਾਜ ਕੀਤਾ ਹੈ, ਆਪਾਂ ਇਕ ਸੌ ਉਹਨਾਂ ਕੂਕਾ ਸੂਰਮਿਆਂ, ਸਾਧੂਆਂ, ਆਗੂਆਂ ਬਾਰੇ ਲਿਖਣਾ ਹੈ ਜੋ 1947 ਤੱਕ ਬਸਤੀਵਾਦੀਆਂ ਵਿਰੁੱਧ, ਆਪੋ ਆਪਣੇ ਢੰਗ ਨਾਲ ਸਰਗਰਮ ਰਹੇ। ਇਸ ਦੇ ਨਤੀਜੇ ਵਜੋਂ "ਕੂਕਾ ਲਹਿਰ ਦੇ ਅਮਰ ਨਾਇਕ" ਨਾਮ ਦੀ 742 ਪੰਨਿਆਂ ਦੀ ਵੱਡ ਅਕਾਰੀ ਕਿਤਾਬ ਪਿਛਲੇ ਦਿਨੀਂ ਹੋਂਦ ਵਿਚ ਆ ਗਈ। ਵਰਿਆਮ ਦੇ ਪਾਠਕਾਂ ਨੂੰ ਪਤਾ ਹੋਵੇਗਾ ਕਿ ਹੁਣ ਤੱਕ ਇਸ ਤਰ੍ਹਾਂ ਦੇ ਨੱਬੇ ਦੇ ਕਰੀਬ ਲੇਖ ਲਿਖੇ ਗਏ ਹਨ। ਹਾਲਾਤ ਸਾਜ਼ਗਾਰ ਰਹੇ ਤਾਂ ਉਪਰੋਕਤ ਕਿਤਾਬ ਦਾ ਦੂਜਾ ਭਾਗ ਅਗਲੇ ਵਰ੍ਹੇ ਆ ਸਕਦਾ ਹੈ। ਨਾਮਧਾਰੀ ਸਾਹਿਤ, ਇਤਿਹਾਸ ਦੀ ਸੰਭਾਲ, ਸਤਿਗੁਰੂ ਜਗਜੀਤ ਸਿੰਘ ਜੀ ਦਾ ਸੁਪਨਾ ਸੀ, ਜੋ 'ਵਰਿਆਮ' ਜੀ ਦੇ ਵੱਡੇ ਸਹਿਯੋਗ ਨਾਲ, ਆਪਣੀ ਪੂਰਤੀ ਵੱਲ ਵਧਿਆ। ਵਰਿਆਮ ਦੇ ਸਿਲਵਰ ਜੁਬਲੀ ਸਮਾਗਮ ਸਮੇਂ ਲਖਵਿੰਦਰ ਜੌਹਲ ਹੋਰਾਂ ਬੜੀ ਸਟੀਕ ਟਿੱਪਣੀ ਕੀਤੀ ਸੀ ਕਿ ਪੰਜਾਬੀ ਦੀਆਂ ਬਹੁਤ ਸਾਰੀਆਂ ਨਵੀਆਂ ਕਲਮਾਂ ਨੂੰ, ਆਪਣੇ ਪਰਚੇ ਵਿਚ ਛਾਪ ਕੇ ਵਰਿਆਮ ਜੀ ਨੇ ਉਹਨਾਂ ਦਾ ਲੇਖਕਾਂ ਵਿਚ ਸ਼ੁਮਾਰ ਕਰਵਾਇਆ ਸੀ।

29 ਅਪ੍ਰੈਲ 2001 ਨੂੰ, 'ਵਰਿਆਮ' ਮਾਸਿਕ ਦੇ ਛਪਣ ਕਾਲ ਦੇ ਪੰਝੀ ਵਰ੍ਹੇ ਪੂਰੇ ਹੋਣ ਤੇ ਇਸ ਦਾ "ਸਿਲਵਰ-ਜੁਬਲੀ ਸਮਾਗਮ" ਦੇਸ਼ ਭਗਤ ਯਾਦਗਾਰ ਹਾਲ, ਜਲੰਧਰ ਵਿਚ ਨਿਰਾਲੀ ਛਬ ਨਾਲ ਸੰਪੂਰਨ ਹੋਇਆ। ਇਸ ਅਵਧੀ ਦੌਰਾਨ ਵਰਿਆਮ ਜੀ, ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ, ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.) ਆਦਿ ਵਕਾਰੀ ਸੰਸਥਾਵਾਂ ਦੇ ਜਨਰਲ ਸਕੱਤਰ ਜਿਹੇ ਪਦਾਂ ਤੇ ਬਿਰਾਜਮਾਨ ਰਹੇ। ਇਸ ਤੋਂ ਇਲਾਵਾ ਉਹ ਜਲੰਧਰ ਦੀ ਪੰਜਾਬੀ ਲੇਖਕ ਸਭਾ ਦੇ ਵੀ ਮੁਖੀ ਹੋਣ ਨਾਤੇ, ਬੜੇ ਸਰਗਰਮ ਕਾਰਕੁੰਨ ਰਹੇ। ਹਰਵੱਲਭ ਸੰਗੀਤ ਸੰਮੇਲਨ ਜੋ ਉਹਨਾਂ ਦੇ ਸ਼ਹਿਰ ਵਿਚ ਹਰ ਵਰ੍ਹੇ ਨੇਪਰੇ ਚੜ੍ਹਦਾ, ਉਸ ਨਾਲ ਵੀ ਉਹਨਾਂ ਦੇ ਨੇੜਿਉਂ ਸਬੰਧ ਰਹੇ। ਸੰਸਾਰ ਅਮਨ ਲਹਿਰ, ਹਿੰਦ ਰੂਸ ਸੱਭਿਆਚਾਰਕ ਸੰਗਠਨ ਜਿਹੇ ਅਵਾਮੀ ਸੰਗਠਨਾਂ ਵਿਚ ਵੀ ਉਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਨੁਮਾਇੰਦੇ ਵਜੋਂ, ਦੇਸਾਂ ਵਿਦੇਸ਼ਾਂ ਵਿਚ ਵਿਚਰਦੇ ਰਹੇ। ਪੰਜਾਬੀ ਮਾਂ ਬੋਲੀ ਨੂੰ ਇਸਦਾ ਬਣਦਾ ਮਾਨ ਸਨਮਾਨ ਦਿਵਾਉਣ ਲਈ, ਉਹ ਲੇਖਕਾਂ ਵਲੋਂ ਲਾਏ ਧਰਨਿਆਂ, ਪਰਦਰਸ਼ਨਾ ਅਤੇ ਸਤਿਆਗ੍ਰਹਿਆਂ ਵਿਚ ਵੀ ਸ਼ਾਮਲ ਹੁੰਦੇ। ਪੰਜਾਬੀ ਦੇ ਅਨੇਕ ਨਾਮਵਰ ਲੇਖਕਾਂ ਬਾਰੇ ਸਮੇਤ ਉਹਨਾਂ ਦੇ ਜਿਹਨਾਂ ਤੇ ਵੇਲੇ ਦੀ ਸਰਕਾਰ ਦੀ ਨਜ਼ਰ ਸਵੱਲੀ ਨਹੀਂ ਸੀ, ਉਹਨਾਂ ਨੇ ਅਨੇਕਾਂ ਸ਼ਾਨਦਾਰ ਵਿਸ਼ੇਸ਼ ਅੰਕ ਕੱਢੇ। ਉਹ ਮੁਨਾਫੇ ਦੀ ਅੰਨ੍ਹੀ ਹਵਸ ਕਾਰਨ, ਪ੍ਰਦੂਸ਼ਿਤ ਹੋ ਰਹੇ ਸਾਡੇ ਪੌਣ, ਪਾਣੀ, ਮਿੱਟੀ ਅਤੇ ਸੱਭਿਆਚਾਰ ਦੀ ਪਾਕੀਜ਼ਗੀ ਬਾਰੇ ਬੜੇ ਫ਼ਿਕਰਮੰਦ ਸਨ। ਵਰਿਆਮ ਦੇ ਅਨੇਕ ਅੰਕ ਇਹਨਾਂ ਮਸਲਿਆਂ ਨੂੰ ਮੁਖਾਤਿਬ ਹੁੰਦੇ। ਸਤਿਗੁਰੂ ਸਾਹਿਬਾਨ, ਕੌਮੀ ਮੁਕਤੀ ਸੰਗਰਾਮੀਆਂ ਅਤੇ ਹੋਰ ਅਨੇਕ ਮਹੱਤਵਪੂਰਨ ਘਟਨਾਵਾਂ ਬਾਰੇ ਵਰਿਆਮ ਦੇ ਵਿਸ਼ੇਸ਼ ਅੰਕਾਂ ਦਾ ਕੋਈ ਸਾਨੀ ਨਹੀਂ। ਇਸ ਬਹੁਵਿਧਾਵੀ ਹਸਤੀ ਦੀ ਉੱਚ ਦੁਮਾਲੜੀ ਪਰ ਅਤੀ ਵਿਨਿਮਰ ਪ੍ਰਤਿਭਾ ਦਾ ਹੀ ਕਮਾਲ ਸੀ ਕਿ ਵਰਿਆਮ 'ਸੰਧੂ' ਦੁਆਰਾ ਸੰਪਾਦਿਤ 'ਅਭਿਨੰਦਨ ਵਰਿਆਮ' ਤੇ ਜੇ ਨਜ਼ਰਸਾਨੀ ਕਰੀਏ ਤਾਂ ਪੰਜਾਬੀ ਦਾ ਕੋਈ ਵੀ ਜ਼ਿਕਰਯੋਗ ਕਲਮਕਾਰ ਐਸਾ ਨਹੀਂ ਮਿਲੇਗਾ, ਜਿਹਨੇ ਇਸ ਵਿਚ ਹਾਜ਼ਰੀ ਨਹੀਂ ਸੀ ਲੁਆਈ। ਇਸ ਸਮਾਗਮ ਮੌਕੇ ਹਾਜ਼ਰ ਹੋ ਕੇ ਆਪਣੇ ਉਦਗਾਰ ਪ੍ਰਗਟ ਕਰਨ ਵਾਲਿਆਂ ਵਿਚ ਵੀ ਸਾਹਿਤਕ,

ਸਾਂਸਕ੍ਰਿਤਿਕ, ਪੱਤਰਕਾਰਤਾ ਅਤੇ ਸਮਾਜਿਕ ਸਰੋਕਾਰਾਂ ਨਾਲ ਜੁੜਿਆ, ਖਿੱਤੇ ਦਾ ਕੋਈ ਵੱਡਾ ਨਾ ਗ਼ੈਰ ਹਾਜ਼ਰ ਨਹੀਂ ਸੀ। ਸਮਾਗਮ ਵਰਿਆਮ ਜੀ ਦੀ ਅਜ਼ਮਤ ਦਾ ਸਫਲ ਪ੍ਰਗਟਾਵਾ ਹੋ ਨਿਬੜਿਆ ਸੀ।

ਕਦੇ ਡਾ. ਅਮਰ ਭਾਰਤੀ ਹੋਰਾਂ ਨੇ ਲਿਖਿਆ ਸੀ ਕਿ "ਇਸ ਸਦੀ ਦੀ ਸਭ ਤੋਂ ਵੱਡੀ ਖ਼ਬਰ ਇਹ ਹੈ ਕਿ 'ਵਰਿਆਮ' ਪੰਝੀ ਸਾਲ ਦਾ ਹੋ ਗਿਆ ਹੈ, ਸਹੀ ਸਲਾਮਤ ਹੈ, ਚੜ੍ਹਦੀ ਕਲਾ ਵਿਚ ਹੈ ਤੇ ਦਿਨੋ-ਦਿਨ ਆਪਣਾ ਰੂਪ ਰੰਗ ਨਿਖਾਰ ਕੇ ਹਰਮਨ ਪਿਆਰਾ ਹੋ ਰਿਹਾ ਹੈ।" ਭਾਰਤੀ ਜੀ ਤਾਂ ਇਹ ਵੇਖਣ ਲਈ ਜੀਵਿਤ ਨਹੀਂ ਰਹੇ ਸਨ ਕਿ ਵਰਿਆਮ ਹੁਣ ਬਿਆਲੀਵੇਂ ਵਰ੍ਹੇ ਵਿਚ ਵੀ ਚੱਲ ਰਿਹਾ ਹੈ। ਪੂਰੇ ਚਾਲੀ ਵਰ੍ਹੇ ਇਸ ਦੀ ਸਫਲਤਾ ਪੂਰਵਕ ਸੰਪਾਦਨਾ ਕਰਕੇ ਵਰਿਆਮ ਜੀ ਕੋਮਾ ਵਿਚ ਜਾਣ ਤੱਕ ਇਸ ਬਾਰੇ ਯਤਨਸ਼ੀਲ ਰਹੇ। ਪਰਚਾ ਕੱਢਣਾ ਤੇ ਉਹ ਵੀ ਪੰਜਾਬੀ ਭਾਸ਼ਾ ਵਿਚ ਜਿਸ ਦੇ ਪਾਠਕਾਂ ਦੀ ਗਿਣਤੀ ਦਿਨੋ ਦਿਨ ਸੀਮਿਤ ਹੁੰਦੀ ਜਾ ਰਹੀ ਹੈ, "ਲੋਹਾ ਤਾਇ ਕੇ ਜੀਭੇ ਨਾਲ ਚੱਟਿਆ ਸੂ" ਜਿਹਾ ਬਿਖਮ ਕਾਰਜ ਹੈ।

ਵਰਿਆਮ ਜੀ ਨੇ ਆਪਣੇ ਪਰਚੇ ਨੂੰ ਜਿੱਥੇ ਨਾਮਧਾਰੀ ਪੰਥ ਦੇ ਪ੍ਰਚਾਰ ਪ੍ਰਸਾਰ ਲਈ ਵਰਤਿਆ ਉੱਤੇ ਸਮਕਾਲੀ ਵਿਸ਼ਵ ਵਿਚ ਸਮੂਹ ਲੋਕ ਪੱਖੀ ਧਿਰਾਂ ਨਾਲ, ਮਨੁੱਖੀ ਮੁਕਤੀ ਲਏ ਵਿੱਢੇ ਸੰਗਰਾਮ ਵਿਚ ਵੀ ਬਣਦਾ ਹਿੱਸਾ ਪਾਇਆ। ਉਹ ਸੁਭਾਉ ਦੀ ਨਿਸ਼ਕਪਟਤਾ, ਹਿਰਦੇ ਦੀ ਸਰਲਤਾ ਅਤੇ ਵਿਚਾਰਾਂ ਦੀ ਸ਼ੁੱਧਤਾ ਨਾਲ ਲਬਰੇਜ਼ ਮਿੱਠੀ ਬੋਲ ਬਾਣੀ ਅਤੇ ਹਲੀਮੀ ਸਦਕਾ ਹਰ ਜਗਾਹ ਸਤਕਾਰੇ ਗਏ। ਉਹ ਇਕ ਕਿਰਤੀ ਗੁਰਸਿੱਖ ਸ਼ਰਧਾਵਾਨ ਪਰਿਵਾਰ ਵਿਚੋਂ ਆਏ ਸਨ। ਨਾਮਧਾਰੀ ਜਥੇਦਾਰ, ਪਿਤਾ ਨੱਥਾ ਸਿੰਘ ਜੀ ਜੋ ਲੱਕੜ ਦੇ ਕਾਰੀਗਰ ਸਨ ਹੋਰਾਂ ਬਾਰੇ ਵਰਿਆਮ ਜੀ ਨੇ ਕਦੇ ਲਿਖਿਆ ਸੀ ਕਿ ਉਹਨਾਂ ਨੂੰ ਨਾਂ ਵਰੜੀ ਲੱਕੜ, ਨਾਂ ਵਰੜਾ ਨਜ਼ਾਮ ਅਤੇ ਨਾਂ ਵਰੜਾ ਵਿਅਕਤੀ ਪਸੰਦ ਸੀ। ਇਹੋ ਜੀਵਨ ਆਦਰਸ਼ ਵਰਿਆਮ ਜੀ ਦਾ ਸੀ। ਜਿੱਥੇ ਵਰਿਆਮ ਵਿਚ ਛਪੇ ਉਹਨਾਂ ਦੇ ਸੈਂਕੜੇ ਸੰਪਾਦਕੀ ਅਤੇ ਲੇਖ ਚੇਤਿਆਂ ਵਿਚ ਵੱਸਣ ਵਾਲੇ ਹਨ ਉੱਥੇ "ਖਿੱਲਰੇ ਪੱਤਰੇ" ਨਾਂ ਦੀ ਵਾਰਤਕ ਕਿਤਾਬ ਹਿੰਦ ਪਾਕ ਵੰਡ ਬਾਰੇ ਉਧਰਲੇ ਤੇ ਇਧਰਲੇ ਪੰਜਾਬ ਵਿਚ ਲਿਖੀਆਂ ਗਈਆਂ ਬਿਹਤਰੀਨ ਕਿਤਾਬਾਂ ਵਿਚ ਗਿਣੀ ਗਈ ਹੈ। ਫਿਰਕੂ ਭੂਤਨਾ ਚੰਗੇ ਭਲੇ ਇਨਸਾਨ ਨੂੰ ਕਿਵੇਂ ਹੈਵਾਨ ਬਣਾ ਦਿੰਦਾ ਹੈ ਇਸ ਵਿਚ ਦਰਜ ਹੈ। ਨਾਮਧਾਰੀਆਂ ਦੇ ਲੋਕ ਸੱਭਿਆਚਾਰ ਦੇ ਵੀ ਉਹਨਾਂ ਦੀਆਂ ਲਿਖਤਾਂ ਵਿਚੋਂ ਦਰਸ਼ਨ ਹੁੰਦੇ ਹਨ। ਕਈ ਥਾਵਾਂ ਤੇ ਛਪਿਆ ਉਹਨਾਂ ਦਾ ਲੇਖ "ਤੇ ਢੋਲਕ ਵੱਜਦੀ ਰਹੀ", ਸਾਹਿਤ ਦੀ ਉਤਕ੍ਰਿਸ਼ਟ ਕਿਰਤੀ ਹੈ। ਆਪਣੇ ਪੰਥ, ਪਰਿਵਾਰ ਤੇ ਸੰਗੀਆਂ ਸਾਥੀਆਂ ਲਈ ਉਹ ਵੱਡੀ ਵਿਰਾਸਤ ਛੱਡ ਗਏ ਹਨ।

ਜਿਸ ਢੰਗ ਨਾਲ ਵਰਿਆਮ ਜੀ ਦਾ ਲੰਬਾ ਅੰਤਿਮ ਸਫ਼ਰ ਆਸਾਨ ਬਨਾਉਣ ਵਿਚ, ਸਤਿਗੁਰੂ ਉਦੈ ਸਿੰਘ ਜੀ ਨੇ ਸਹਾਇਤਾ ਕੀਤੀ ਉਹ ਇਕ ਵਿਲੱਖਣ ਘਟਨਾ ਹੈ। ਜੇ ਉਹਨਾਂ ਦੀ ਪੁੱਤਰੀ ਡਾ. ਰਜਵੰਤ ਕੌਰ ਨੇ ਪਿਤਾ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਵਿਚੋਂ ਘਰ ਲੈ ਜਾਣ ਦੀ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਨੇ ਕੁਝ ਇਸ ਤਰ੍ਹਾਂ ਦੇ ਭਾਵ ਪ੍ਰਗਟ ਕੀਤੇ ਕਿ ਤੁਸਾਂ ਸਾਰੀ ਉਮਰ ਉਹਨਾਂ ਦੀ ਸੇਵਾ ਕੀਤੀ ਹੈ, ਹੁਣ ਸਾਨੂੰ ਕਰ ਲੈਣ ਦਿਉ। ਜੋ ਸੁਖ ਸੁਵਿਧਾਵਾਂ, ਸੰਭਾਲ ਹਸਪਤਾਲ ਵਿਚ ਸੀ ਉਹ ਘਰ ਸੰਭਵ ਨਹੀਂ ਸੀ ਹੋਣੀ। ਸਤਿਗੁਰੂ ਜੀ ਦੀ ਰੀਝ ਹੈ ਕਿ ਪਰਚਾ ਵਰਿਆਮ ਚੱਲਦਾ ਰਹਿਣਾ ਚਾਹੀਦਾ ਹੈ। ਛੋਟੇ ਭਰਾਤਾ ਭਾਈ ਨਰੈਣ ਸਿੰਘ, ਬੀਬੀ ਰਜਵੰਤ ਕੌਰ ਤੇ ਹੋਰ ਸੱਜਣ ਇਸ ਲਈ ਯਤਨਸ਼ੀਲ ਹਨ।

ਸ਼ਾਇਰ ਦੀਆਂ ਇਹਨਾਂ ਸਤਰਾਂ ਨਾਲ, ਵਿੱਛੜੇ ਸੱਜਣ ਨੂੰ ਅਲਵਿਦਾ :

"ਦਾਮਨ ਕਿਸੀ ਕਾ ਹਾਥ ਸੇ ਜਾਤਾ ਰਹਾ ਮਗਰ
ਇਕ ਰਿਸ਼ਤਾ-ਏ-ਖ਼ਿਆਲ ਹੈ ਜੋ ਛੂਟਤਾ ਨਹੀਂ।"

*ਕਰੀਵਾਲਾ (ਸਿਰਸਾ)*
*ਮੋਬ.-99963-717716*

## ਜ਼ਰੂਰੀ ਸੂਚਨਾ

ਵਰਿਆਮ ਜੀ ਦੇ ਇਸ ਫਾਨੀ ਸੰਸਾਰ ਨੂੰ ਅਲਵਿਦਾ ਕਹਿਣ ਮਗਰੋਂ ਮਾਸਿਕ ਵਰਿਆਮ ਬਾਰੇ ਕੁਝ ਅਹਿਮ ਤਕਨੀਕੀ ਤਬਦੀਲੀਆਂ ਕਾਰਨ ਭਾਰਤ ਸਰਕਾਰ ਕੋਲੋਂ ਇਸ ਪਰਚੇ ਬਾਰੇ ਜ਼ਰੂਰੀ ਤੇ ਲੋੜੀਂਦੀ ਪ੍ਰਵਾਨਗੀ ਲੈਣ ਹਿਤੂ ਸਰਕਾਰੀ ਕਾਰਵਾਈ ਨਵੇਂ ਸਿਰਿਓਂ ਹੋਣੀ ਸੀ। ਇਸ ਪ੍ਰਕਿਰਿਆ ਅਤੇ ਭੱਜ ਨੱਠ ਵਿਚ ਬਹੁਤ ਸਮਾਂ ਲਗਣ ਕਰਕੇ ਵਰਿਆਮ ਦਾ ਅਪ੍ਰੈਲ ਅੰਕ ਪਾਠਕਾਂ ਦੇ ਰੂ-ਬ-ਰੂ ਨਹੀਂ ਹੋ ਸੱਕਿਆ।

ਇਸ ਲਈ ਅਪ੍ਰੈਲ-ਮਈ 2017 ਦਾ ਇਕੱਠਾ ਅੰਕ ਪਾਠਕਾਂ ਨੂੰ ਭੇਟ ਹੈ। ਪਾਠਕ ਇਸ ਮਜਬੂਰੀ ਕਾਰਨ ਹੋਈ ਦੇਰੀ ਵਿੱਚ ਸਹਿਯੋਗੀ ਹੋਣ ਅਤੇ ਆਪਣਾ ਵੱਡਮੁਲਾ ਯੋਗਦਾਨ ਅਤੇ ਪਿਆਰ ਨਿਰੰਤਰ ਜਾਰੀ ਰੱਖਣ।

# ਪੰਜਾਬੀ ਸਾਹਿਤ ਜਗਤ ਵਿਚ ਧਰੂ ਤਾਰੇ ਵਾਂਗ ਚਮਕਦਾ ਸਿਤਾਰਾ

# ਸ. ਜਗਦੀਸ਼ ਸਿੰਘ ਜੀ "ਵਰਿਆਮ"

*-ਸੂਬਾ ਬਲਵਿੰਦਰ ਸਿੰਘ ਝੱਲ*

ਇੱਕ ਸਮਰਪਿਤ ਜਹੀ ਭਾਵਨਾ, ਪ੍ਰੰਪਰਾਗਤ ਗੁਰਮੁਖੀ ਲਿਬਾਸ, ਠੇਠ ਪੰਜਾਬੀ ਵਿਚ ਗੱਲਬਾਤ, ਨਿਮਰਤਾ, ਸਹਿਤ ਅਤੇ ਅਪਣੱਤ ਭਰਪੂਰ ਮਿੱਠ ਬੋਲੜੇ ਅਤੇ ਸੁਘੜ-ਸਿਆਣੀ ਸਖਸ਼ੀਅਤ ਦਾ ਨਾਮ ਸੀ ਸ. ਜਗਦੀਸ਼ ਸਿੰਘ ਜੀ "ਵਰਿਆਮ"।

ਸ. ਜਗਦੀਸ਼ ਸਿੰਘ ਵਰਿਆਮ ਜੀ ਉੱਚ ਬੁਲੰਦ ਕਦਰਾਂ ਕੀਮਤਾਂ ਵਾਲਾ ਜੀਵਨ ਜਿਊਣ ਵਾਲੇ ਵਿਅਕਤੀ ਦਾ ਨਾਮ ਹੈ। ਜਿਹਨਾਂ ਕੋਲੋ ਮੈਂ ਬਹੁਤ ਕੁੱਝ ਸਿੱਖਿਆ ਅਤੇ ਹੋਰ ਸਿੱਖਣ ਦਾ ਜਤਨ ਕੀਤਾ। ਵਰਿਆਮ ਜੀ ਨੇ ਅਪਣੱਤ ਦੇ ਤੌਰ ਤੇ ਬੱਚਿਆਂ ਵਾਲਾ ਪਿਆਰ, ਭਰਾਂਵਾਂ ਵਾਲਾ ਸਤਿਕਾਰ ਅਤੇ ਹਮੇਸ਼ਾਂ ਮੈਨੂੰ ਸੂਬੇ ਹੋਣ ਦਾ ਮਾਨ ਬਖਸ਼ਿਆ ਬੇਸ਼ਕ ਮੇਰਾ ਵਾ ਸ਼ਬਦਾਂ ਨਾਲ ਰਹਿਦਾ ਹੈ ਪਰ ਵਰਿਆਮ ਜੀ ਵਰਗੀ ਸਖਸ਼ੀਅਤ ਬਾਰੇ ਸੱਤਰਾਂ 'ਚ ਬਿਆਨ ਕਰਨਾ ਕਠਿਨ ਕਾਰਜ ਹੈ। ਵਰਿਆਮ ਜੀ ਦੇ ਅਪਣੱਤ ਭਰੇ ਬੋਲ ਵੰਨਗੀ ਮਾਤਰ ਜਰੂਰ ਤੁਹਾਡੇ ਨਾਲ ਸਾਂਝੇ ਕਰਾਂਗਾ। ਸਨ ੨੦੧੦ ਵਿਚ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਤੋਂ ਬਾਅਦ ਮੇਰੇ ਮੁਬਾਇਲ ਫੋਨ ਦੀ ਘੰਟੀ ਵੱਜੀ ਫੋਨ ਵੇਖਿਆ ਤੇ ਨੰਬਰ ਵਰਿਆਮ ਜੀ ਦਾ ਸੀ , ਮੈਂ ਬੜੇ ਅਦਬ ਅਤੇ ਸਤਿਕਾਰ ਨਾਲ ਸਤਿ ਸ੍ਰੀ ਅਕਾਲ ਬੁਲਾ ਕੇ ਹਾਲ ਚਾਲ ਪੁੱਛਿਆ ਅਗੋਂ ਜਵਾਬ ਸੀ "ਕਾਹਦਾ ਹਾਲ ਚਾਲ ਪੁਛਦੇ ਹੋ.. ਯਾਰ ! ਕਦੀ ਟਾਇਮ ਕੱਢ ਕੇ ਆਪ ਵੀ ਫੋਨ ਕਰ ਲਿਆ ਕਰੋ" ਮੈ ਆਪਣੇ ਆਪ ਵਿੱਚ ਹੀਨ ਭਾਵਨਾ ਮਹਿਸੂਸ ਕੀਤੀ ਕੇ ਏਨੀਂ ਵੱਡੀ ਹਸਤੀ ਮਨਾਂ, ਤੈਨੂੰ ਯਾਰ ਕਹਿ ਕੇ ਸੰਬੋਧਨ ਕਰ ਰਹੀ ਹੈ। ਮੈਂ ਨਿਮਰਤਾ ਸਹਿਤ ਆਖਿਆ ਕਿ "ਖਿਮਾ ਮੰਗਦਾ ਹਾਂ .. ਅੱਗੋਂ ਕੀ ਹੁਕਮ ਹੈਂ" ਵਰਿਆਮ ਜੀ ਬੜੇ ਪਿਆਰ ਨਾਲ ਅਗੋਂ ਬੋਲੇ "ਹੁਕਮ ਸੁਣ ਅੱਸੂ ਦੇ ਮੇਲੇ ਤੇ ਅਸੀਂ ਪਹੁੰਚਣਾਂ ਹੈ, ਵਰਿਆਮ ਪਰਚੇ ਦੇ ਸਟਾਲ ਲਈ ਕੁਝ ਕੁਰਸੀਆਂ ਅਤੇ ਟੇਬਲਾਂ ਦਾ ਪ੍ਰਬੰਧ ਹੋਣਾ ਚਾਹੀਦਾ ਹੈਂ" ਮੈ ਅਖਿਆ "ਸਤਿ ਬਚਨ ਜੀ" ਅੱਗੋਂ ਜਵਾਬ ਸੀ "ਨਿਰਾ ਸਤਿ ਬਚਨ ਨਹੀਂ ਸਾਡੀ ਉਮਰ ਦੇ ਹਿਸਾਬ ਨਾਲ ਡੇਰੇ ਦਾ ਪ੍ਰਬੰਧ ਵੀ ਨਾਲ ਹੀ ਹੋਵੇਂ" ਵਰਿਆਮ ਜੀ ਦੇ ਉਹ ਆਖੇ ਹੋਏ ਬੋਲ ਭਾਂਵੇ ਸਖਤੀ ਨਾਲ ਹੁਕਮ ਕਰਨ ਬਰਾਬਰ ਸਨ ਪਰ ਉਹਨਾਂ ਦੇ ਲਫਜਾਂ ਅਤੇ ਸ਼ਬਦਾਂ ਵਿਚ ਮੈਨੂੰ ਜੋ ਆਪਣਾਪਣ ਮਹਿਸੂਸ ਹੋਇਆ ਉਹ ਸ਼ਬਦ ਅੱਜ ਵੀ ਮੇਰੇ ਦਿਲ ਅਤੇ ਦਿਮਾਗ ਤੇ ਘਰ ਕਰੀ ਬੈਠੇ ਹਨ। ਇਹ ਹੀ ਇਕ ਵੱਡੀ ਸਖਸ਼ੀਅਤ ਦੀ ਪਹਿਚਾਣ ਹੁੰਦੀ ਹੈ। ਕਿ ਉਹ ਛੋਟਿਆਂ ਨੂੰ ਹੀ ਮਾਣ ਬਖਸ਼ ਕਿ ਉਹਨਾਂ ਦੇ ਮਨਾਂ ਤੇ ਡੂੰਗੀ ਛਾਪ ਛੱਡ ਜਾਂਦੇ ਹਨ ਜਿਸਦਾ ਅਨੰਦ ਉਹਨਾਂ ਦੇ ਚਲੇ ਜਾਂਣ ਤੋਂ ਬਾਅਦ ਵੀ ਅਸੀਂ ਮਾਣਦੇ ਹਾਂ। ਵਰਿਆਮ ਜੀ ਦੇ ਮਾਂ ਬੋਲੀ ਪੰਜਾਬੀ ਪ੍ਰਤੀ ਕੀਤੇ ਕਾਰਜਾਂ ਦੀ ਲਿਸਟ ਬਹੁਤ ਲੰਬੀ ਹੈ। ਏਨੇ ਵੱਡੇ ਕਾਰਜ ਗੁਰੂ ਕਿਰਪਾ ਦੁਆਰਾ ਮਿਲੀ ਹੋਈ ਸ਼ਕਤੀ ਤੋਂ ਬਿਨਾਂ ਕਦੇ ਵੀ ਨੇਪਰੇ ਨਹੀਂ ਚੜ੍ਹ ਸਕਦੇ। ਪੰਜਾਬੀ ਸਾਹਿਤ ਲਈ ਕੀਤੇ ਕਾਰਜ, ਸੰਗੀਤ ਕਲਾ ਪ੍ਰਤੀ ਜਾਗਰੁਕ ਹੋਣਾ, ਪੰਜਾਬੀ ਦੇ ਬਹੁਤ ਸਾਰੇ ਨਾਮੀ ਪਰਚਿਆਂ ਨਾਲ ਸਾਂਝ, ਦੇਸ਼ ਭਗਤ ਯਾਦਗਾਰੀ ਕਮੇਟੀ ਨਾਲ ਪਿਆਰ, ਹਰ ਇਕ ਧਾਰਮਿਕ ਸੰਸਥਾ, ਅਤੇ ਸਮਾਜਿਕ ਜਥੇਬੰਦੀਆਂ ਵਿਚ ਇਸ ਤਰਾਂ ਵਿਚਰਨਾਂ ਅਸੀਂ ਸੋਚਣ ਲਈ ਮਜਬੂਰ ਹੋ ਜਾਣਾਂ ਕਿ ਇਸ ਤਰਾਂ ਦੇ ਕਠਿਨ ਕਾਰਜ ਕੋਈ ਬਿਹੰਗਮ ਸਾਧੂ ਹੀ ਕਰ ਸਕਦਾ ਹੈ। ਪਰ ਆਪਣੇ ਗ੍ਰਹਸਤੀ ਜੀਵਨ ਵਿਚ ਰਹਿੰਦੇ ਹੋਏ, ਇਕ ਕਿਰਤੀ ਇਨਸਾਨ ਵਾਲਾ ਜੀਵਨ ਜਿਓਂਦੇ ਹੋਏ, ਦਸਾਂ ਨੂੰਹਾਂ ਦੀ ਕਿਰਤ ਕਰਕੇ ਅਪਣੇ ਪਰਿਵਾਰ ਦੀ ਪਰਵਰਿਸ਼ ਕਰਨਾ ਜਗਦੀਸ਼ ਵਰਿਆਮ ਦੇ ਹਿੱਸੇ ਹੀ ਆਇਆ ਹੈ। ਕਦੀ ਗੱਲ ਬਾਤ ਕਰਦਿਆਂ ਵਰਿਆਮ ਜੀ ਨੇ ਇਹ ਹੀ ਆਖਣਾਂ ਕਿ ਇਹ ਸਭ ਕੁੱਝ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਿਰਪਾ ਅਤੇ ਬਖਸ਼ਿਸ਼ ਸਦਕਾ ਹੀ ਹੈ।



ਆਪਣੇ ਕਾਰਜ ਵਿਚ ਇਸ ਤਰਾਂ ਘੁਲ ਮਿਲ ਜਾਣਾਂ ਕਿ ਕਿੰਨਾ ਲੰਮਾਂ ਸਮਾਂ ਪਾਠਕਾਂ ਨੂੰ ਪਤਾ ਹੀ ਨਹੀਂ ਲੱਗਾ ਕਿ ਪਰਚੇ ਦਾ ਨਾਮ ਵਰਿਆਮ ਹੈ ਜਾਂ ਸੰਪਾਦਕ ਦਾ ਨਾਮ ਵਰਿਆਮ ਹੈ। ਆਪਣੀ ਕਲਾ ਕ੍ਰਿਤੀ ਨੂੰ ਆਪਣਾ ਨਾਮ ਦੇ ਦੇਣਾ ਇਹ ਪੰਜਾਬੀ ਦੇ ਸ਼੍ਰੋਮਣੀ ਪੱਤਕਾਰ ਅਵਾਰਡ ਨਾਲ ਪੰਜਾਬ ਸਰਕਾਰ ਵੱਲੋਂ ਸਨਮਾਨੇ ਜਾ ਚੁੱਕੇ ਸਰਦਾਰ ਜਗਦੀਸ਼ ਸਿੰਘ ਵਰਿਆਮ ਵਰਗੀ ਸਖਸੀਅਤ ਦੇ ਹਿੱਸੇ ਹੀ ਆਇਆ ਹੈ। ਇਸ ਅਵਾਰਡ ਦੀ ਪ੍ਰਾਪਤੀ ਲਈ ਕੁਝ ਵਰਿਆਂ ਦੀ ਘਾਲਣਾ ਹੀ ਨਹੀਂ ਸਗੋਂ ਵਰਿਆਮ ਜੀ ਦੀ ਜਿੰਦਗੀ ਦੀ ਮੁਸ਼ੱਕਤ ਹੀ ਆਖੀ ਜਾ ਸਕਦੀ ਹੈ।

ਨਾਮਧਾਰੀ ਪੰਥ ਦੀ ਪੰਪਰਾਗਤ ਸ਼ੈਲੀ ਵਿਚ ਆਸਾ ਦੀ ਵਾਰ ਗੁਰਬਾਣੀ ਦਾ ਕੀਰਤਨ ਵਾਰੇ ਦੇ ਰੂਪ ਵਿਚ ਕਰ ਲੈਣਾ ਵਰਿਆਮ ਜੀ ਚੰਗੀ ਤਰਾਂ ਜਾਣਦੇ ਸਨ। ਆਪਣੇ ਪਿਤਾ ਜਥੇਦਾਰ ਨੱਥਾ ਸਿੰਘ ਜੀ ਪਾਸੋਂ ਪਿਤਾ ਪੁਰਖੀ ਗੁਣਾਂ ਨੂੰ ਗ੍ਰਹਿਣ ਕਰਨ ਦੀ ਸਮਰੱਥਾ ਵਰਿਆਮ ਜੀ ਵਿਚ ਵੇਖਣ ਨੂੰ ਮਿਲੀ। ਬੇਸ਼ਕ ਵਰਿਆਮ ਜੀ ਨੇ ਅਨੇਕਾਂ ਖੇਤਰਾਂ ਵਿਚ ਵਿਚਰਨ ਦੀ ਮੁਹਾਰਤ ਹਾਸਿਲ ਕੀਤੀ ਪਰ ਆਪਣੇ ਮੁੱਢ ਕਦੀਮੀ ਧਾਰਮਿਕ ਪੱਖ ਨੂੰ ਜਰਾ ਜਿੰਨਾਂ ਵੀ ਊਣਾਂ ਨਹੀਂ ਹੋਣ ਦਿੱਤਾ। ਦਿਸੰਬਰ ੨੦੧੨ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਏ ਵਿਛੋੜੇ ਨੇ ਜਿੱਥੇ ਸਾਰੇ ਨਾਮਧਾਰੀ ਪੰਥ ਨੂੰ ਝਿੰਜੋੜ ਕਿ ਰੱਖ ਦਿੱਤਾ, ਉੱਥੇ ਇਹ ਸਮਾਂ ਜਗਦੀਸ਼ ਵਰਿਆਮ ਜੀ ਦੀ ਜਿੰਦਗੀ ਲਈ ਅੱਤ ਦੁਖਦਾਈ ਸਮਾਂ ਹੋ ਨਿੱਬੜਿਆ। ਨਾਮਧਾਰੀ ਪੰਥ ਦੇ ਮਜੂਦਾ ਰਹਿਨੁਮਾ ਅਤੇ ਗੱਦੀ ਨਸ਼ੀਨ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਦਿੱਤੇ ਹੋਏ ਭਰਪੂਰ ਪਿਆਰ ਨੇ ਵਰਿਆਮ ਜੀ ਦੇ ਦਿਲ ਨੂੰ ਧੀਰਜ ਬਖਸ਼ਿਆ ਅਤੇ ਸਤਿਗੁਰੂ ਉਦੇ ਸਿੰਘ ਜੀ ਜਲੰਧਰ ਵਰਿਆਮ ਜੀ ਦੇ ਨਿਵਾਸ ਤੇ ਸਮਾਂ ਕੱਢ ਕਿ ਹਮੇਸ਼ਾ ਹਾਲ ਚਾਲ ਪੁੱਛਦੇ ਰਹੇ। ਇਸ ਤੇ ਵਰਿਆਮ ਜੀ ਨੇ ਭਰਪੂਰ ਪ੍ਰਨੰਤਾ ਦਾ ਪ੍ਰਗਟਾਵਾ ਕੀਤਾ। ਵਰਿਆਮ ਜੀ ਵਰਗੀ ਸਖਸ਼ੀਅਤ ਬਾਰੇ ਹੋਰ ਬਹੁਤ ਕੁਝ ਲਿਖਿਆ ਜਾ ਸਕਦਾ ਹੈ ਬਾਕੀ ਫਿਰ ਸਹੀ ਪਰ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੇ ਨਾਲ ਨਾਲ ਨਾਮਧਾਰੀ ਪੰਥ ਬਾਰੇ ਕਾਰਜਾਂ ਕਰਕੇ ਵਰਿਆਮ ਜੀ ਦਾ ਨਾਮ ਹਮੇਸ਼ਾਂ ਧਰੂ ਤਾਰੇ ਵਾਂਗ ਚਮਕਦਾ ਹੋਇਆ ਅਜੋਕੀ ਨੌਜਵਾਨ ਪੀੜ੍ਹੀ ਦਾ ਰਾਹ ਰੁਸ਼ਨਾਉਂਦਾ ਰਹੇਗਾ।

98154-04225

# ਸਜਣ ਮੇਰੇ ਰੰਗੁਲੇ....

ਸਮਾਂ ਬੜਾ ਬਲਵਾਨ ਹੈ, ਕਿਸੇ ਦਾ ਲਿਹਾਜ ਨਹੀਂ ਕਰਦਾ, ਆਉਂਦਾ ਹੈ, ਚਲਾ ਜਾਂਦਾ ਹੈ। ਇਕ ਵਾਰੀ ਜਹੜਾ ਪਲ ਲੰਘ ਜਾਂਦਾ ਹੈ, ਉਹ ਮੁੜ ਕੇ ਨਹੀਂ ਆਉਂਦਾ, ਸਿਰਫ਼ ਇਕ ਯਾਦ ਬਣ ਜਾਂਦਾ ਹੈ, ਇਤਿਹਾਸਕ ਯਾਦ। ਸੰਤ ਜਗਦੀਸ਼ ਸਿੰਘ ਵਰਿਆਮ ਜੀ, ਜੋ ਟਕਸਾਲੀ ਨਾਮਧਾਰੀ ਸਨ, ਜਿਹਨਾਂ ਨੂੰ ਗੁਰਸਿਖੀ ਵਿਰਸੇ ਵਿਚ ਮਿਲੀ ਸੀ ਪਰੰਤੂ ਸਾਹਿਤਕਾਰੀ, ਪਤਰਕਾਰੀ ਦੀ ਲਗਨ ਉਹਨਾਂ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਤੇ ਮਿਹਰ ਨਾਲ ਆਪਣੀ ਘਾਲ ਕਮਾਈ ਨਾਲ ਪ੍ਰਾਪਤ ਹੋਈ ਸੀ। ਅੱਜ ਉਹ ਇਕ ਇਤਿਹਾਸਕ ਯਾਦ ਬਣ ਗਏ ਹਨ।

ਸੰਤ ਜਗਦੀਸ਼ ਸਿੰਘ ਜੀ ਬਹੁਪੱਖੀ ਸਖਸ਼ੀਅਤ ਦੇ ਮਾਲਕ ਸਨ। ਜੋ ਵੀ ਉਹਨਾਂ ਦੇ ਸੰਪਰਕ ਵਿਚ ਵੀ ਆਇਆ, ਉਹ ਉਹਨਾਂ ਤੋਂ ਪ੍ਰਭਾਵਤ ਹੋਏ ਬਿਨਾਂ ਨਾ ਰਹਿ ਸਕਿਆ। ਨਾਮਧਾਰੀ ਜਗਤ ਵਿੱਚ ਸੰਤ ਇੰਦਰ ਸਿੰਘ ਚੱਕਰਵਰਤੀ ਤੋਂ ਬਾਅਦ ਦੂਜੇ ਗੁਰਮੁਖ ਪਿਆਰੇ ਸਨ ਜਿਹਨਾਂ ਨੂੰ ਭਾਸ਼ਾ ਵਿਭਾਗ ਪੰਜਾਬ ਵਲੋਂ ਸਫਲ ਪੱਤਰਕਾਰ ਵਜੋਂ ਸਨਮਾਨਿਆ ਗਿਆ ਸੀ। 1975 ਈਸਵੀ ਵਿਚ ਮਲੇਰਕੋਟਲੇ ਦੇ ਸਾਕੇ ਦੇ ਪ੍ਰਸਿੱਧ ਸ਼ਹੀਦ ਵਰਿਆਮ ਸਿੰਘ ਜੀ ਦੇ ਨਾਮ ਤੇ ਵਰਿਆਮ ਰਿਸਾਲਾ ਸ਼ੁਰੂ ਕਰਕੇ ਨਾਮਧਾਰੀ ਜਗਤ ਵਿਚ ਸਾਹਿਤਕ ਲਗਨ ਦੀ ਐਸੀ ਪਿਰਤ ਪਾਈ ਕਿ ਉਹਨਾਂ ਦੀ ਘਾਲ ਕਮਾਈ ਸਦਕਾ ਨਾਮਧਾਰੀ ਸਾਹਿਤ ਅਤੇ ਇਤਿਹਾਸ, ਵਰਿਆਮ ਰਸਾਲੇ ਰਾਹੀਂ ਯੂਨੀਵਰਸਿਟੀਆਂ, ਵਿਸ਼ਵ ਵਿਦਿਆਲਿਆਂ ਤੱਕ ਜਾ ਪਹੁੰਚਿਆ। ਉਹਨਾਂ ਦੀ ਮਿਹਨਤ ਸਦਕਾ ਵਰਿਆਮ ਰਸਾਲੇ ਦੇ ਅਨੇਕ ਵਿਸ਼ੇਸ਼ ਅੰਕ ਪ੍ਰਕਾਸ਼ਤ ਹੋ ਚੁਕੇ ਹਨ। ਕਈ ਅੰਕ ਤਾਂ ਅੱਜ ਦੁਰਲਭ ਹੋ ਚੁੱਕੇ ਹਨ। ਉਹਨਾਂ ਦੇ ਮਿਠ ਬੋਲੜੇ ਸੁਭਾਅ ਨੇ ਉਹਨਾਂ ਦੇ ਦੇਸ਼ ਵਿਦੇਸ਼ ਅਨੇਕ ਮਿੱਤਰ ਬਣਾਏ ਅਤੇ ਅਨੇਕ ਪ੍ਰਸਿੱਧ ਸਾਹਿਤਕਾਰ ਉਹਨਾਂ ਦੇ ਨੇੜੇ ਆਏ ਅਤੇ ਅਨੇਕ ਨਵੇਂ ਸਾਹਿਤਕਾਰ ਉਹਨਾਂ ਦੀ ਸ਼ਾਬਾਸ਼ ਅਤੇ ਹੱਲਾਸ਼ੇਰੀ ਨੇ ਪੈਦਾ ਕੀਤੇ ਹਨ।

ਵਰਿਆਮ ਰਸਾਲੇ ਨੂੰ ਉਹਨਾਂ ਨੇ ਪੁੱਤਰਾਂ ਵਾਂਗ ਪਾਲਿਆ, ਉਸਨੂੰ ਮਾਇਕ ਪੱਖੋਂ ਹਰ ਸੰਭਵ ਯਤਨ ਨਾਲ ਸੁਦ੍ਰਿੜ ਕੀਤਾ, ਇਸਨੂੰ ਪ੍ਰਕਾਸ਼ਤ ਕਰਨ ਲਈ ਵਧੀਆ ਪੇਪਰ ਲਗਾਇਆ, ਰੰਗੀਨ ਤਸਵੀਰਾਂ ਨਾਲ ਹਰ ਮਹੀਨੇ ਸ਼ਿੰਗਾਰਨਾਂ ਸ਼ੁਰੂ ਕੀਤਾ। ਸ੍ਰੀ ਸਤਿਗੁਰੂ ਜਗਜੀਤ ਸਿੰਘ, ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਉਹਨਾਂ ਨੂੰ ਅਮਿਣਵਾਂ ਪਿਆਰ ਦਿੱਤਾ, ਉਹਨਾਂ ਦੀ ਹਰ ਸੁਖ ਸਹੂਲਤ ਦਾ ਧਿਆਨ ਰਖਿਆ। ਦੇਸ਼ ਵਿਦੇਸ਼, ਪੰਜਾਬੀ ਕਾਨਫਰੰਸਾਂ, ਨਾਮਧਾਰੀ ਪ੍ਰੋਗਰਾਮਾਂ ਵਿਚ ਉਹ ਸਟੇਜਾਂ ਦੇ ਸ਼ਿੰਗਾਰ ਹੁੰਦੇ ਸਨ, ਉਹਨਾਂ ਨੂੰ ਅਨੇਕ ਮਾਣ ਸਨਮਾਨ ਪ੍ਰਾਪਤ ਹੋਏ।

ਕਦੇ ਸੋਚਿਆ ਨਹੀਂ ਸੀ ਕਿ ਸੰਤ ਜੀ ਏਨੀ ਛੇਤੀ ਚਲੇ ਜਾਣਗੇ, ਪਰੰਤੂ ਸਮਾਂ ਕਿਸੇ ਦਾ ਲਿਹਾਜ ਨਹੀਂ ਕਰਦਾ। ਆਖਰੀ ਵਾਰ ਜਦੋਂ ਉਹ ਜਲੰਧਰ ਤੋਂ ਨਿਰਬਲ ਸਰੀਰ ਨਾਲ ਸ੍ਰੀ ਭੈਣੀ ਸਾਹਿਬ ਪੁਜੇ ਸਨ ਤਾਂ ਮੈਂ ਆਖਰੀ ਵਾਰ ਉਹਨਾਂ ਦੇ ਦਰਸ਼ਨ ਬਜ਼ੁਰਗਾਂ ਦੇ ਡੇਰੇ ਵਿਚ ਕੀਤੇ ਸਨ। ਸੰਤ ਤਾਰਾ ਸਿੰਘ ਅਨਜਾਣ ਜੀ ਵੀ ਉਥੇ ਆਏ ਹੋਏ ਸਨ। ਮੈਂ ਸੰਤਾਂ ਨੂੰ ਕਿਹਾ ਸੀ ਕਿ ਤੁਸੀਂ ਅਜੇ ਬਹੁਤ ਕੰਮ ਕਰਨੇ ਹਨ, ਸਾਨੂੰ ਤੁਹਾਡੀ ਬਹੁਤ ਲੋੜ ਹੈ। ਜਵਾਬ ਵਿਚ ਉਹ ਸਿਰਫ਼ ਮੁਸਕਰਾਏ ਹੀ ਸਨ ਜਾਂ ਫਿਰ ਕੁਝ ਹੌਲੇ ਹੌਲੇ ਬਚਨ ਬਿਲਾਸ ਮੇਰੇ ਨਾਲ ਕਰਦੇ ਰਹੇ। ਦੂਜੇ ਦਿਨ ਮੈਂ ਪਿੰਡ ਆ ਗਿਆ ਤਾਂ ਫੋਨ ਤੇ ਪਤਾ ਲੱਗਾ ਕਿ ਉਹ ਅਪੋਲੋ ਹਸਪਤਾਲ ਵਿਚ ਦਾਖਲ ਹੋ ਗਏ ਹਨ। ਬਸ ਦਿਨ ਬੀਤ ਗਏ, ਮਹੀਨੇ ਬੀਤ ਗਏ, ਸਾਲ ਬੀਤ ਗਿਆ। ਇਕ ਆਸ ਸੀ, ਸਤਿਗੁਰੂ ਜੀ ਦੇ ਚਰਨਾਂ ਵਿਚ ਇਕ ਅਰਜੋਈ ਸੀ, ਅਰਦਾਸ ਸੀ ਕਿ ਆਪ ਜੀ ਕ੍ਰਿਪਾ ਕਰੋ ਸੰਤਾਂ ਨੂੰ ਠੀਕ ਕਰ ਦੇਵੋ ਜੀ। ਸੰਤਾਂ ਨੇ ਵੀ ਕੋਈ ਘਟ ਸੰਘਰਸ਼ ਨਹੀਂ ਕੀਤਾ, ਲੰਮਾਂ ਸਮਾਂ ਹਸਪਤਾਲ ਵਿਚ ਗੁਜ਼ਾਰਿਆ ਪਰੰਤੂ ਸਾਡੀ ਅਰਦਾਸ ਸਤਿਗੁਰਾਂ ਪ੍ਰਵਾਨ ਨਹੀਂ ਕੀਤੀ।

ਸੰਤ ਜਗਦੀਸ਼ ਸਿੰਘ ਜੀ ਇਕ ਯਾਦ ਬਣ ਗਏ ਹਨ, ਇਕ ਇਤਿਹਾਸਕ ਯਾਦ, ਅੱਜ ਉਹ ਇਤਿਹਾਸ ਦੇ ਪੰਨਿਆਂ ਵਿਚ ਸਮੋਅ ਗਏ ਹਨ। ਮੈਂ ਪਹਿਲੀ ਵਾਰ ਮੈਂ ਉਹਨਾਂ ਨੂੰ 1987 ਈਸਵੀਂ ਵਿਚ ਜਲੰਧਰ ਮਿਲਿਆ ਸੀ, ਬਸ ਉਦੋਂ ਤੋਂ ਲੈ ਕੇ ਹੁਣ ਤਕ ਉਹਨਾਂ ਦੇ ਪਿਆਰ ਦੀ ਖੁਸ਼ਬੋ ਮਾਣਦਾ ਰਿਹਾ ਹਾਂ। ਉਹਨਾਂ ਦੇ ਜਾਣ ਨਾਲ ਸਾਹਿਤ ਜਗਤ ਵਿਚ ਸੁੰਨ ਪਸਰ ਗਈ ਹੈ, ਉਹਨਾਂ ਦੀ ਘਾਟ ਪੂਰੀ ਹੋਣ ਵਾਲੀ ਨਹੀਂ ਹੈ, ਉਹਨਾਂ ਨੂੰ ਸਦੀਆਂ ਤਕ ਯਾਦ ਕੀਤਾ ਜਾਂਦਾ ਰਹੇਗਾ। ਐਸੀਆਂ ਪਾਕ ਪਵਿੱਤਰ ਰੂਹਾਂ ਕਦੇ ਕਦੇ ਹੀ ਮਾਤ ਲੋਕ ਵਿਚ ਆਉਂਦੀਆਂ ਹਨ। ਮੇਰੀ ਸਤਿਗੁਰੂ ਜੀ ਅਗੇ ਜੋਦੜੀ ਹੈ, ਅਰਦਾਸ ਕਰਦਾ ਹਾਂ, ਸੰਤਾਂ ਦੀ ਰੂਹ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ, ਉਹਨਾਂ ਦੇ ਸਕੇ ਸੰਬੰਧੀਆਂ, ਸੱਜਣ ਪਿਆਰਿਆਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ ਅਤੇ ਸਭ ਕਿਸੇ ਨੂੰ ਭਾਣਾ ਮੰਨਣ ਦੀ ਜਾਂਚ ਆ ਜਾਵੇਗੀ।



*ਸਭ ਮਿੱਤਰ ਪਿਆਰਿਆਂ ਦੇ ਗਮ ਵਿਚ ਸ਼ਰੀਕ,*

*—ਦੇਵਿੰਦਰ ਸਿੰਘ ਗਿੱਲ*

*(ਜੀਆਂ ਨੱਥਾ)*

# 'ਵਰਿਆਮ'

-ਵਰਿਆਮ ਨਾਲ ਮੇਰਾ ਰਿਸ਼ਤਾ ਬਹੁਤ ਪੁਰਾਣਾ ਹੈ। ਆਪਣੀ ਜ਼ਿੰਦਗੀ ਦੀ ਕਿਤਾਬ ਦੇ ੩੫ ਕੁ ਸਾਲ ਪਹਿਲਾਂ ਦੇ ਵਰਕੇ ਫਰੋਲਦਾ ਹਾਂ ਤਾਂ ਯਾਦ ਆਉਂਦਾ ਹੈ ਸੰਨ ੧੯੮੨ ਦਾ ਉਹ ਸਮਾਂ ਜਦੋਂ ਦੁੱਖਾਂ ਦੇ ਝੰਬੇ ਹੋਇਆਂ ਨੇ ਅਸੀਂ ਸ੍ਰੀ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਉੱਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਰਨ ਦਾ ਆਸਰਾ ਤੱਕਿਆ ਸੀ। ਗੁਰੂ ਕਾ ਇਹ ਦਰ ਘਰ ਨਿਆਸਰਿਆਂ ਲਈ ਵੱਡਾ ਆਸਰਾ ਹੈ। ਜੀਵਨਦਾਈ ਸੰਭਾਵਨਾਵਾਂ ਨਾਲ ਭਰਪੂਰ ਇਸ ਪਨਾਹਗਾਹ ਵਿੱਚ ਸਥਿਤ ਗੁਰਮਤ ਸਿੱਖ ਵਿਦਿਆਲਾ ਵਿੱਚ ਮੇਰਾ ਦਾਖਲਾ ਹੋ ਗਿਆ। ਥੋੜ੍ਹੇ ਸਮੇਂ ਅੰਦਰ ਹੀ ਮੈਂ ਪੰਜਾਬੀ ਵਿੱਚ ਚੰਗਾ ਚੱਲ ਨਿਕਲਿਆ ਸਾਂ। ਇਸਦਾ ਅਸਲ ਕਾਰਨ ਸੀ 'ਵਰਿਆਮ' ਦਾ ਉਹ ਮਾਸਿਕ ਪਰਚਾ ਜਿਹੜਾ ਹਰ ਮਹੀਨੇ ਬਿਨ ਨਾਗਾ ਸਾਡੇ ਘਰ ਪਹੁੰਚ ਜਾਂਦਾ ਸੀ। ਉਹਨਾਂ ਦਿਨਾਂ ਵਿੱਚ ਵਰਿਆਮ ਵਿੱਚ ਬੱਚਿਆਂ ਲਈ ਇੱਕ ਛੋਟੀ ਕਹਾਣੀ ਛਪਦੀ ਹੁੰਦੀ ਸੀ। ਸ਼ੁਰੂਆਤੀ ਦੌਰ ਵਿੱਚ ੧੦-੧੨ ਪੰਕਤੀਆਂ ਦੀ ਉਸ ਕਹਾਣੀ ਦੇ ਅੱਖਰਾਂ ਦਾ ਜੋੜ ਤੋੜ ਕਰਦਿਆਂ ਇੱਕ ਮਹੀਨੇ ਤੋਂ ਵੱਧ ਸਮਾਂ ਲੱਗ ਜਾਂਦਾ ਸੀ। ਪਰ ਪੰਜ-ਛੇ ਸਾਲ ਦੀ ਉਸ ਨਿੱਕੀ ਉਮਰੇ, ਮੇਰੇ ਜਿਹੇ ਪਾਠਕ ਲਈ ਇਸ ਮਹਾਂ ਰਹੱਸ ਨੂੰ ਏਨੇ ਥੋੜ੍ਹੇ ਸਮੇਂ ਵਿੱਚ ਸੁਲਝਾ ਲੈਣਾ ਬੜੀ ਵੱਡੀ ਪ੍ਰਾਪਤੀ ਸੀ। ਨਿਰੰਤਰ ਅਭਿਆਸ ਨਾਲ ਮੇਰੀ ਪਕੜ ਅਤੇ ਪੜ੍ਹਨ ਦੀ ਜਗਿਆਸਾ ਦਾ ਘੇਰਾ ਵੱਧਦਾ ਚਲਾ ਗਿਆ। ਇਹੀ ਇੱਕ ਪ੍ਰਮੁੱਖ ਕਾਰਨ ਸੀ ਕਿ ਜਦੋਂ ਤੱਕ ਮੈਂ ਸਕੂਲੀ ਵਿੱਦਿਆ ਨਾਲ ਜੁੜਿਆ ਰਿਹਾ, ਮਾਤ-ਭਾਸ਼ਾ ਪੰਜਾਬੀ ਵਿੱਚੋਂ ਮੈਂ ਹਮੇਸ਼ਾਂ ਅੱਵਲ ਦਰਜੇ ਤੇ ਰਿਹਾ

ਫਿਰ ਜਿਉਂ-ਜਿਉਂ ਦਿਨ, ਮਹੀਨੇ, ਸਾਲ ਗੁਜ਼ਰਦੇ ਗਏ ਵਰਿਆਮ ਪ੍ਰਤੀ ਮੇਰਾ ਮੋਹ ਘਨੇਰਾ ਹੁੰਦਾ ਗਿਆ। ਹਰ ਮਹੀਨੇ ਮੈਂ ਵਰਿਆਮ ਨੂੰ ਏਨੀ ਬੇਸਬਰੀ ਨਾਲ ਉਡੀਕਦਾ ਹੁੰਦਾ ਸੀ ਜਿਵੇਂ ਕੋਈ ਵਿਆਂਹਦੜ ਚਿਰਾਂ ਤੋਂ ਪਰਦੇਸ ਗਏ ਪਤੀ ਨੂੰ ਉਡੀਕ ਰਹੀ ਹੋਵੇ। ਵਰਿਆਮ ਨੂੰ ਵੇਖ ਕੇ ਜਿਵੇਂ ਚਾਅ ਚੜ੍ਹ ਜਾਂਦਾ ਸੀ। ਅੱਜ ਮੈਂ ਦਾਅਵਾ ਕਰਨ ਦੀ ਹੱਦ ਤੱਕ ਜਾ ਕੇ ਕਹਿ ਸਕਦਾ ਹਾਂ ਕਿ ਪਿਛਲੇ ੩੫ ਸਾਲਾਂ ਦੇ ਸਮੇਂ ਦੌਰਾਨ ਮੇਰੀ ਹੋਸ਼ ਵਿੱਚ ਵਰਿਆਮ ਦੇ ਕਰੀਬ ਚਾਰ ਸੌ ਤੋਂ ਕੁਝ ਉੱਤੇ ਅੰਕ ਛਪੇ ਹਨ ਤੇ ਕੋਈ ਅੰਕ ਐਸਾ ਨਹੀਂ ਜਿਹੜਾ ਮੈਂ ਨਾ ਪੜ੍ਹਿਆ ਹੋਵੇ।



*ਹਰਜਿੰਦਰ ਸਿੰਘ ਰਾਗੀ,*
*ਸ੍ਰੀ ਭੈਣੀ ਸਾਹਿਬ*

ਵਰਿਆਮ ਦੇ ਰਾਹੀਂ ਮੇਰੇ ਅੰਦਰ ਪੜ੍ਹਨ ਦੀ ਜਗਿਆਸਾ ਦਾ ਐਸਾ ਬੀਜ ਬੀਜਿਆ ਗਿਆ ਜਿਹੜਾ ਪੈਰੋ ਪੈਰ ਵਧਦਾ ਹੀ ਗਿਆ। ਅੱਜ ਜੇਕਰ ਮੈਂ ਹਰ ਧਰਮ, ਹਰ ਵਿਚਾਰਧਾਰਾ ਦੇ ਲੇਖਕਾਂ ਦੀ ਸੋਚ ਵਿੱਚੋਂ ਗੁਜ਼ਰਦਾ ਹੋਇਆ, ਅੱਜ ਤੋਂ ਦੋ ਹਜ਼ਾਰ ਸਾਲ ਪਹਿਲਾਂ ਦੇ ਸੇਇਟੋਨੀਅਸ ਵਰਗੇ ਮਹਾਨ ਰੋਮਨ ਲੇਖਕਾਂ ਦੀਆਂ ਕਿਤਾਬਾਂ ਦੇ ਵਰਕੇ ਫਰੋਲ ਰਿਹਾ ਹਾਂ ਤਾਂ ਇਸਦਾ ਸਿਹਰਾ ਸਿਰਫ ਵਰਿਆਮ ਨੂੰ ਹੀ ਜਾਂਦਾ ਹੈ। ਮੇਰੇ ਇਸ ਸ਼ੌਂਕ ਦੀ ਸੋਅ ਉਸਤਾਦ ਹਰਭਜਨ ਸਿੰਘ ਜੀ ਰਾਹੀਂ ਜਗਦੀਸ਼ ਸਿੰਘ 'ਵਰਿਆਮ' ਦੇ ਕੰਨਾਂ ਤੱਕ ਪਹੁੰਚਦੀ ਰਹਿੰਦੀ ਸੀ। ਇੱਕ ਵਾਰ ਸ੍ਰੀ ਭੈਣੀ ਸਾਹਿਬ ਹੋਲੇ ਮਹੱਲੇ ਦੇ ਮੇਲੇ ਵਿੱਚ ਆਏ ਹੋਏ ਮੈਨੂੰ ਮਿਲੇ ਕਹਿਣ ਲੱਗੇ 'ਕੁਝ ਲਿਖਿਆ ਕਰ।' ਮੈਂ ਸਹਿਜ ਸੁਭਾ ਉੱਤਰ ਦਿੱਤਾ 'ਜੀ ਮੈਨੂੰ ਲਿਖਣਾ ਨਹੀਂ ਆਉਂਦਾ।' ਬੜੇ ਪਿਆਰ ਨਾਲ ਮੇਰੇ ਮੋਢੇ ਉੱਤੇ ਹੱਥ ਰੱਖ ਕੇ ਕਹਿਣ ਲੱਗੇ 'ਤੂੰ ਦੱਸ ਪਈ, ਅੱਜ ਤੱਕ ਕਿਸੇ ਨੇ ਪਾਣੀ ਤੋਂ ਬਾਹਰ ਰਹਿ ਕੇ ਵੀ ਤਰਨਾ ਸਿੱਖਿਐ, ਮੇਰੇ ਵੱਲ ਵੇਖ, ਅਸੀਂ ਕਿਹੜਾ ਮਾਂ ਦੇ ਢਿੱਡੋਂ ਲੇਖਕ ਹੀ ਜੰਮੇ ਸਾਂ, ਬੱਸ ਹੱਥ ਪੈਰ ਮਾਰਦਿਆਂ ਕੁਝ ਨਾ ਕੁਝ ਲਿਖਣ ਲੱਗ ਪਏ ਆਂ, ਨਾਲੇ ਪੁੱਤਰਾ ਇੱਕ ਗੱਲ ਯਾਦ ਰੱਖੀਂ, ਯਤਨ ਦੇ ਬੂਟੇ ਨੂੰ ਹੀ ਪ੍ਰਾਪਤੀ ਦੇ ਫਲ ਲੱਗਦੇ ਨੇ, ਤੂੰ ਲਿਖ, ਮੈਂ ਬੈਠਾਂ, ਮੈਂ ਵਰਿਆਮ ਵਿੱਚ ਛਾਪਾਂਗਾ।' ਜਵਾਬ ਰਹਿਤ ਹੋਏ ਨੇ ਮੈਂ ਹਾਮੀ ਭਰ ਦਿੱਤੀ। ਉਸ ਤੋਂ ਬਾਅਦ ਤਿੰਨ ਲਿਖਤਾਂ ਮੈਂ ਉਹਨਾਂ ਨੂੰ ਭੇਜੀਆਂ ਮੇਰੀ ਹੈਰਾਨੀ ਦੀ ਉਦੋਂ ਹੱਦ ਨਾ ਰਹੀ ਜਦੋਂ ਉਹਨਾਂ ਨੇ ਮੇਰੀਆਂ ਉਹ ਲਿਖਤਾਂ ਬਿਨਾਂ ਕਿਸੇ ਕੱਟ-ਵੱਢ ਦੇ, ਹੂਬਹੂ ਵਰਿਆਮ ਵਿੱਚ ਛਾਪ ਦਿੱਤੀਆਂ। ਕਿਸੇ ਨੂੰ ਹੌਸਲਾ ਦੇ ਕੇ ਕੁਝ ਚੰਗਾ ਕਰਵਾ ਲੈਣਾ, ਉਹਨਾਂ ਦੀ ਗੁਣਾਂ ਭਰਪੂਰ ਸ਼ਖਸੀਅਤ ਦਾ ਇੱਕ ਹਿੱਸਾ ਸੀ।

ਜਗਦੀਸ਼ ਸਿੰਘ ਵਰਿਆਮ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੁਆਰਾ ਤਲਾਸ਼ੇ ਅਤੇ ਤਰਾਸ਼ੇ ਹੋਏ ਕੀਮਤੀ ਰਤਨਾਂ ਵਿੱਚੋਂ ਇੱਕ ਸਨ। ਜੀਵਨ ਭਰ ਉਹ ਨਾਮਧਾਰੀ ਪੰਥ ਦੇ ਪ੍ਰਚਾਰ ਪ੍ਰਸਾਰ ਲਈ

ਨਿਰੰਤਰ ਸੰਘਰਸ਼ਸ਼ੀਲ ਰਹੇ। ਉਹਨਾਂ ਵਲੋਂ ਸਥਾਪਿਤ ਮਾਸਿਕ 'ਵਰਿਆਮ' ਬੜੇ ਬਿਖੜੇ ਪੈਂਡਿਆਂ ਵਿੱਚੋਂ ਗੁਜ਼ਰਦਾ ਬੁਲੰਦੀਆਂ ਵੱਲ ਵਧਦਾ ਰਿਹਾ। ਵਰਿਆਮ ਦੀ ਸਥਿਤੀ ਨੂੰ ਬਿਆਨ ਕਰਦਿਆਂ ਇੱਕ ਵਾਰ ਉਹਨਾਂ ਨੇ ਸੰਪਾਦਕੀ ਵਿੱਚ ਲਿਖਿਆ ਸੀ ਕਿ ਮਲੇਰਕੋਟਲੇ ਵਾਲੇ ਸ਼ਹੀਦੀ ਸਾਕੇ ਦੇ ੧੨੦ ਸਾਲ ਗੁਜ਼ਰ ਜਾਣ ਬਾਅਦ, ਅੱਜ ਵੀ ਵਰਿਆਮ ਤੋਪ ਦੇ ਸਾਹਮਣੇ ਖਲੋਤਾ ਹੋਇਆ ਹੈ। ਪਰ ਉਹ ਵਰਿਆਮ ਦੇ ਤੋਪ ਸਾਹਮਣੇ ਇਝ ਅਡੋਲ ਖਲੋਤੇ ਰਹਿਣ ਪਿੱਛੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਵਰਦ ਹਸਤ ਦੱਸਦੇ।

ਕਵੀ ਪ੍ਰੀਤਮ ਸਿੰਘ ਜੀ ਨਾਲ ਵਰਿਆਮ ਜੀ ਦਾ ਬੜਾ ਯਰਾਨਾ ਸੀ। ਕਵੀ ਜੀ ਦੀ ਅਮਰ ਰਚਨਾ 'ਬੀਤੇ ਦੀਆਂ ਪੈੜਾਂ' ਵਿੱਚੋਂ ਜਗਦੀਸ਼ ਸਿੰਘ ਵਰਿਆਮ ਦੇ ਜੀਵਨੀ ਸੰਘਰਸ਼ ਅਤੇ ਪ੍ਰਾਪਤੀਆਂ ਦਾ ਬੜੇ ਸਹਿਜੇ ਮੁਲਾਂਕਣ ਕਰਕੇ ਕਿਤਾਬ ਲਿਖੀ ਜਾ ਸਕਦੀ ਹੈ। ਸੰਘਰਸ਼, ਜੋ ਵਰਿਆਮ ਹੁਰੀਂ ਕਹਿੰਦੇ ਹੁੰਦੇ ਸਨ ਕਿ ਮੇਰੇ ਮੱਥੇ ਦੀ ਰੇਖਾ ਹੈ, ਨੇ ਅੰਤ ਤੱਕ ਉਹਨਾਂ ਦਾ ਪਿੱਛਾ ਨਾ ਛੱਡਿਆ ਆਪਣੇ ਅੰਤਲੇ ਸਾਹਾਂ ਤੱਕ ਸੰਘਰਸ਼ ਕਰਦੇ ਹੋਏ ਉਹ ਬੜੀ ਅਡੋਲਤਾ ਨਾਲ ਇਸ ਫਾਨੀ ਸੰਸਾਰ ਤੋਂ ਕੂਚ ਕਰ ਗਏ

ਨਾਮਧਾਰੀ ਪੰਥ ਰੂਪੀ ਸੁਹਾਵੇ ਬਾਗ ਵਿੱਚ ਕਵੀ ਪ੍ਰੀਤਮ ਸਿੰਘ, ਜਗਦੀਸ਼ ਸਿੰਘ ਵਰਿਆਮ ਵਰਗੇ ਮਨੁੱਖ, ਬੋਹੜਾਂ, ਪਿੱਪਲਾਂ ਜਿਹੇ ਉਹ ਦੇਵ ਰੁੱਖ ਸਨ ਜਿਹੜੇ ਧੁੱਪਾਂ, ਛਾਵਾਂ, ਮੀਂਹਾਂ, ਝੱਖੜਾਂ ਨੂੰ ਆਪਣੇ ਪਿੰਡੇ ਉੱਤੇ ਸਹਾਰਦੇ, ਸਦੀਆਂ ਦਾ ਇਤਿਹਾਸ ਫਰੋਲਦੇ, ਲਿਖਦੇ, ਸਿਰਜਦੇ ਅੰਤ ਖੁਦ ਇਤਿਹਾਸ ਬਣ ਗਏ। ਨਿਜੀ ਤੌਰ ਉੱਤੇ ਮੇਰਾ ਮੰਨਣਾ ਹੈ ਕਿ ਭਾਵੇਂ ਕੁਦਰਤ ਅਤੇ ਸਤਿਗੁਰੂ ਦੇ ਘਰ ਕੋਈ ਘਾਟਾ ਨਹੀਂ, ਉਹ ਜਦੋਂ ਚਾਹੁਣ ਕਿਸੇ ਵੀ ਪ੍ਰਾਣੀ ਮਾਤਰ ਨੂੰ ਚੁਣ ਕੇ ਉਸ ਦੁਆਰਾ ਕੁਝ ਵੀ ਅਣਹੋਣੀਆਂ ਕਰ ਗੁਜ਼ਰ ਕਰਦੇ ਹਨ ਪਰ ਫਿਰ ਵੀ ਬਦਲਦੇ ਯੁੱਗਾਂ ਦੇ ਇਤਿਹਾਸ ਦੇ ਐਸੇ ਪ੍ਰਮਾਣੀਕ ਗਵਾਹਾਂ ਦੇ ਕਾਲ ਵਿੱਚ ਵਿਲੀਨ ਹੋ ਜਾਣ ਦਾ ਘਾਟਾ ਪੂਰਨਾ, ਕਿਸੇ ਲਈ ਵੀ ਮੁਸ਼ਕਿਲ ਹੀ ਨਹੀਂ, ਅਸੰਭਵ ਹੈ

੧੧ ਮਾਰਚ ੨੦੧੭ ਨੂੰ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਜਗਦੀਸ਼ ਸਿੰਘ ਵਰਿਆਮ ਨਮਿਤ ਰੱਖੇ ਸ਼ਰਧਾਂਜਲੀ ਸਮਾਰੋਹ ਵਿੱਚ ਸਰਵ ਸ. ਸੁਵਰਨ ਸਿੰਘ ਵਿਰਕ, ਹਰਵਿੰਦਰ ਸਿੰਘ ਹੰਸਪਾਲ, ਸਾਧੂ ਸਿੰਘ ਕਿਸਾਨ, ਹਰਪਾਲ ਸਿੰਘ ਸੇਵਕ ਆਦਿ ਪ੍ਰਮੁੱਖ ਹਸਤੀਆਂ ਨੇ ਬੜੇ ਭਾਵਪੂਰਨ ਤਰੀਕੇ ਨਾਲ ਉਹਨਾਂ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ। ਜਦੋਂ ਉਹਨਾਂ ਦੇ ਪਰਮ ਮਿੱਤਰ ਸ. ਵਰਿਆਮ ਸਿੰਘ ਸੰਧੂ ਹੋਰੀਂ ਬੋਲਣ ਲੱਗੇ ਤਾਂ ਅੰਦਰ ਜਿਵੇਂ ਰੁੱਗ ਭਰਿਆ ਗਿਆ। ਕਿਆ ਕਮਾਲ ਦਾ ਅੰਦਾਜ਼ੇ-ਬਿਆਨ ਸੀ, ਪਤਾ ਨਹੀਂ ਕੇਹਾ ਉਹਨਾਂ ਅੰਦਰ ਦਰਦ ਸੀ, ਕੇਹੀ ਪੀੜ ਸੀ, ਜਦੋਂ ਤੱਕ ਉਹ ਬੋਲਦੇ ਰਹੇ, ਅੱਖਾਂ ਭਰ-ਭਰ ਡੁੱਲ੍ਹਦੀਆਂ ਰਹੀਆਂ ਮੇਰੇ ਆਲੇ ਦੁਆਲੇ ਬੈਠੇ ਹੋਰ ਵਰਿਆਮ ਪਿਆਰੇ ਵੀ ਸਿਸਕਦੇ ਰਹੇ। ਜਿਗਰੀ ਯਾਰਾਂ ਦੇ ਸਦਾ ਲਈ ਵਿੱਛੜ ਜਾਣ ਪਿੱਛੋਂ ਸੱਚੀਆਂ ਯਾਰੀਆਂ ਇਜ ਹੀ ਤੜਪਦੀਆਂ ਨੇ। ਸੰਸਾਰ ਵਿੱਚ ਵਿਰਲੀਆਂ ਹੀ ਰੂਹਾਂ ਹੁੰਦੀਆਂ ਹਨ, ਜਿਨ੍ਹਾਂ ਨੂੰ ਆਪਣੀ ਅੰਦਰਲੀ ਪੀੜ ਨੂੰ ਬਿਆਨ ਕਰਨ ਲਈ ਕੋਈ ਜ਼ਰੀਆ ਜਾਂ ਅੱਖਰ ਮਿਲ ਜਾਂਦੇ ਨੇ। ਵਰਿਆਮ ਸੰਧੂ ਉਹਨਾਂ ਵਿੱਚੋਂ ਇੱਕ ਹਨ। ਐਸੇ ਗੂੜ੍ਹੇ ਯਾਰ ਜਗਦੀਸ਼ ਸਿੰਘ ਵਰਿਆਮ ਦੀ ਯਾਦ ਨੂੰ ਚਿਰ ਸਥਾਈ ਬਣਾਈ ਰੱਖਣਗੇ, ਐਸਾ ਮੈਨੂੰ ਪਰਮ ਯਕੀਨ ਹੈ

ਮੋਬਾਇਲ : 9465283803

# ਵਰਿਆਮ ਗਤੀ ਦਾ ਵਗਦਾ ਦਰਿਆ

# ਵਰਿਆਮ ਜੀ

—ਡਾ. ਲਖਵੀਰ ਸਿੰਘ
ਰਾਮਪੁਰਾ ਫੂਲ (ਬਠਿੰਡਾ)

ਵਰਿਆਮ ਸ਼ਬਦ ਵਿੱਚ ਅਭੇਦ ਹੋਏ ਸ੍ਰੀਮਾਨ ਸੰਤ ਜਗਦੀਸ਼ ਸਿੰਘ ਜੀ ਅਪਣੱਤ, ਪਿਆਰ, ਸਾਹਿਤ, ਸੱਭਿਆਚਾਰ ਅਤੇ ਨਾਮਧਾਰੀ ਫਲਸਫੇ ਦਾ ਇਕ ਸਰਬਪੱਖੀ ਵਗਦਾ ਦਰਿਆ ਸਨ। ਜੇਕਰ ਆਪਾਂ ਸੰਤ ਜਗਦੀਸ਼ ਸਿੰਘ ਜੀ ਬਾਰੇ ਕੋਈ ਗੱਲ ਕਰਦੇ ਹੋਈਏ ਤਾਂ ਕੋਲ ਸੁਣਦੇ ਸੱਜਣ ਪੁਛਣਗੇ-ਕੌਣ ਜਗਦੀਸ਼ ਸਿੰਘ? ਪਰ ਜਦੋਂ ਆਪਾਂ "ਵਰਿਆਮ ਜੀ" ਆਖਾਂਗੇ ਤਾਂ "ਵਰਿਆਮ ਜੀ" ਨੂੰ ਕੁਲ ਆਲਮ ਜਾਣਦਾ ਹੈ। ਜਦੋਂ ਭੈਣੀ ਸਾਹਿਬ ਵਿਖੇ "ਵਰਿਆਮ ਮੈਗਜ਼ੀਨ" ਦੀ ਸਿਲਵਰ ਜੁਬਲੀ ਮਨਾਈ ਗਈ ਤਾਂ ਜਿੱਥੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ "ਵਰਿਆਮ ਮੈਗਜ਼ੀਨ" ਦੀ ਸਰਾਹਨਾ ਕੀਤੀ ਉਥੇ ਸੰਤ ਜਗਦੀਸ਼ ਸਿੰਘ ਜੀ ਨੂੰ ਵੀ "ਵਰਿਆਮ ਜੀ" ਆਖ ਕੇ ਸੰਬੋਧਨ ਕੀਤਾ। ਜਦੋਂ ਵੀ ਵਰਿਆਮ ਜੀ ਨੂੰ ਯਾਦ ਕਰਦੇ ਹਾਂ ਉਹਨਾਂ ਦੀ ਖਿੜੀ, ਹਸਦੀ, ਪਿਆਰ ਨਾਲ ਭਿੱਜੀ ਅਤੇ ਕੋਈ ਵੀ ਬੁਲੰਦੀਆਂ ਛੂੰਹਦੀ ਗੱਲ ਕਰਦਿਆਂ ਦੀ ਤਸਵੀਰ ਅੱਖਾਂ ਅੱਗੇ ਆ ਜਾਂਦੀ ਹੈ। ਭੈਣੀ ਸਾਹਿਬ ਵਿਖੇ ਸਤਿਜੁਗ ਦੇ ਦਫਤਰ ਅੱਗੇ ਵਰਿਆਮ ਜੀ ਦੇ ਨਾਲ ਬਲਦੇਵ ਮਾਧੋਪੁਰੀ ਅਤੇ ਸਾਰੇ ਹੀ ਪ੍ਰਮੁੱਖ ਸਾਹਿਤਕਾਰਾਂ, ਲੇਖਕਾਂ ਅਤੇ ਕਵੀਆਂ ਦੇ ਦਰਸ਼ਨ ਹੋ ਜਾਂਦੇ।

ਵਰਿਆਮ ਮੈਗਜ਼ੀਨ ਦਾ ਸਾਹਿਤਕ ਹਲਕਿਆਂ ਵਿੱਚ ਉੱਚਾ ਅਤੇ ਨਿਵੇਕਲਾ ਸਥਾਨ ਹੈ। ਵੱਡੀ ਗਿਣਤੀ ਵਿੱਚ ਸਾਹਿਤਕਾਰ ਵਰਿਆਮ ਪੜ੍ਹਦੇ ਹਨ। ਵਰਿਆਮ ਸਾਹਿਤਕਾਰਾਂ ਦੀਆਂ ਮਹਾਨ ਲਿਖਤਾਂ ਅਤੇ ਨਾਮਧਾਰੀ ਗਤੀਵਿਧੀਆਂ ਦਾ ਸੁਮੇਲ ਹੈ। ਜਿਸ ਨਾਲ ਨਾਮਧਾਰੀ ਸਾਹਿਤਕਾਰਾਂ ਦੀਆਂ ਉੱਚ ਪਾਏ ਦੀਆਂ ਬਹੁਮੁੱਲੀਆਂ ਲਿਖਤਾਂ ਪੜ੍ਹਦੇ ਹਨ ਅਤੇ ਸਾਹਿਤਕਾਰ ਨਾਮਧਾਰੀਆਂ ਦੀਆਂ ਸਰਬਪੱਖੀ ਗਤੀਵਿਧੀਆਂ ਅਤੇ ਇਤਿਹਾਸ।

ਦੁਨੀਆਂ ਵਿਚ ਵੱਸਦੇ 43 ਕਰੋੜ ਪੰਜਾਬੀਆਂ ਨੂੰ ਆਪਣੀ ਮਾਂ ਬੋਲੀ ਪੰਜਾਬੀ ਸੱਭਿਆਚਾਰ, ਵਿਰਾਸਤ ਨੂੰ ਪਛਾਣਕੇ ਜੜ੍ਹਾਂ ਨਾਲ ਜੁੜਨ ਦਾ ਸੱਦਾ ਦਿੰਦੀ "ਪੰਜਾਬੀ ਸੱਥ" (ਇਕ ਵਿਸ਼ਵ ਪੱਧਰੀ ਪਰ੍ਹਿਆ) ਦੇ ਸਰਪ੍ਰਸਤ ਡਾ. ਨਿਰਮਲ ਸਿੰਘ ਲਾਂਬੜਾ ਵਰਿਆਮ ਦੇ ਮੁੱਢ ਤੋਂ ਪਾਠਕ ਅਤੇ ਸੰਤ ਜਗਦੀਸ਼ ਸਿੰਘ ਜੀ ਦੇ ਪਰਮ ਮਿੱਤਰ ਹਨ। ਵਰਿਆਮ ਪੜ੍ਹਦਿਆਂ ਹੀ ਡਾ. ਨਿਰਮਲ ਸਿੰਘ ਜੀ ਨੇ ਕਾਮਰੇਡ ਸਵਰਨ ਸਿੰਘ ਵਿਰਕ ਜੀ ਦੀਆਂ ਖੋਜ ਭਰਭਰੂ ਲਿਖਤਾਂ ਨੂੰ ਪਛਾਣਦਿਆਂ "ਪੰਜਾਬੀ ਸੱਥ" ਦੇ ਵਿਸ਼ਵ ਪੱਧਰੀ ਸਲਾਨਾ ਸਨਮਾਨ ਸਮਾਗਮ ਵਿੱਚ ਇਕ ਖੋਜਰਥੀ ਅਤੇ ਇਤਿਹਾਸਕਾਰ ਵਜੋਂ ਸਤਿਗੁਰੂ ਰਾਮ ਸਿੰਘ ਪੁਰਸਕਾਰ ਦੇ ਕੇ ਕਾਮਰੇਡ ਸਵਰਨ ਸਿੰਘ ਵਿਰਕ ਜੀ ਨੂੰ ਸਨਮਾਨਿਤ ਕੀਤਾ। ਇਸੇ ਤਰ੍ਹਾਂ ਹੀ ਕਰਨੈਲ ਸਿੰਘ ਅਸਪਾਲ ਨੂੰ "ਪਸ਼ੂ ਪੰਛੀ ਪਰਿਵਾਰ" ਕਿਤਾਬ ਨੂੰ ਸ਼ਬਦ ਸਤਿਕਾਰ ਪੁਰਸਕਾਰ ਭੇਂਟ ਕੀਤਾ ਗਿਆ। ਇਹ ਸਿਹਰਾ ਵੀ ਵਰਿਆਮ ਦੀ ਸਾਹਿਤਕ ਅਤੇ ਸੱਭਿਆਚਾਰਕ ਹਲਕਿਆਂ ਦੀ ਪਛਾਣ ਨੂੰ ਦਰਸਾਉਂਦਾ ਹੈ।

ਵਰਿਆਮ ਮੈਗਜ਼ੀਨ ਨੇ ਅਨੇਕਾਂ ਕਲਮਕਾਰਾਂ ਨੂੰ ਉਤਸ਼ਾਹਿਤ ਕਰਕੇ ਸਾਹਿਤਕਾਰ ਅਤੇ ਸ਼ਾਇਰ ਬਣਾਇਆ। ਵਰਿਆਮ ਜੀ ਨੇ ਆਮ ਕਲਮਕਾਰਾਂ ਨੂੰ ਲਿਖਣ ਦੀਆਂ ਕਲਾਵਾਂ ਦੱਸਕੇ ਖਾਸਮਖਾਸ ਬਣਾਉਣ ਵਿੱਚ ਉੱਘਾ ਯੋਗਦਾਨ ਪਾਇਆ। ਮੈਂ ਵਰਿਆਮ ਜੀ ਨੂੰ ਆਪਣੇ ਹਰ ਮਿਲਣ ਵਾਲਿਆਂ ਦੀਆਂ ਦਿੱਲੀ ਇਛਾਵਾਂ ਪੂਰਨ ਕਰਦਿਆਂ ਵੇਖਿਆ ਹੈ। ਵਰਿਆਮ ਜੀ ਦੀ ਸਵੱਛ ਅਤੇ ਸੂਖਮ ਮਨੋਵਿਰਤੀ ਉਦੋਂ ਮੇਰੇ ਸਾਹਮਣੇ ਵੀ ਆਈ ਜਦੋਂ ਮੈਂ ਇਕ ਲੇਖ "ਮਸਲਾ ਫੋਟੋ ਦਾ" ਲਿਖਿਆ। ਲੇਖ ਵਿੱਚ ਮੈਂ ਦਰਸਾਇਆ ਸੀ ਕਿ ਜਦੋਂ ਵੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਮੇਰੀ ਫੋਟੋ ਲਹਿੰਦੀ ਜਾਂ ਤਾਂ ਕੋਈ ਅੱਗੇ ਆ ਜਾਂਦਾ, ਜਾਂ ਹਨੇਰੇ ਵਿੱਚ ਫਲੈੱਸ਼ ਨਾ ਵੱਜਦੀ ਜਾਂ ਫੋਟੋ ਜਿਸ ਕੋਲ ਹੁੰਦੀ ਉਹ ਟਾਲ ਮਟੋਲ ਕਰ ਦਿੰਦਾ। ਵਰਿਆਮ ਜੀ ਨੇ ਮੇਰਾ ਆਰਟੀਕਲ ਪੜ੍ਹਿਆ, ਵਰਿਆਮ ਵਿੱਚ ਛਾਪਿਆ ਅਤੇ ਉਦੋਂ ਮੇਰੀ ਖੁਸ਼ੀ ਦੀ ਹੱਦ ਨਾ ਰਹੀ ਜਦੋਂ ਵਰਿਆਮ ਜੀ ਦਾ ਬਹੁਤ ਹੀ ਭਾਵਪੂਰਤ ਸ਼ਬਦਾਂ ਵਿੱਚ ਲਿਖਿਆ ਖਤ, ਸਤਿਗੁਰੂ ਜਗਜੀਤ ਸਿੰਘ ਜੀ ਨਾਲ ਖਿੱਚੀ ਹੋਈ ਮੇਰੀ ਫੋਟੋ ਅਤੇ ਵਰਿਆਮ ਮੈਗਜ਼ੀਨ ਡਾਕੀਏ ਨੇ ਲਿਆ ਘਰ ਫੜਾਇਆ। ਜਦੋਂ ਮੈਂ ਇਕ ਵਾਰ "ਖਾੜਕੂਵਾਦ ਦੇ ਸਮੇਂ ਦੀ ਮੇਰੀ ਹੱਡਬੀਤੀ" ਲਿਖੀ ਤਾਂ ਲੇਖ ਛਪਣ ਤੋਂ ਅਗਲੇ ਅੰਕ ਦੀ ਪ੍ਰਤੀਕਿਰਿਆ ਵਿੱਚ ਤਿੰਨ ਵਿਸ਼ੇਸ਼ ਸਾਹਿਤਕਾਰਾਂ ਨੇ ਅਜਿਹੇ ਭਾਵ ਅਰਥਾਂ ਵਾਲੇ ਸ਼ਬਦ ਲਿਖੇ ਸਨ ਕਿ ਇਹ ਆਰਟੀਕਲ ਮੈਗਜ਼ੀਨ ਵਿੱਚ ਛਾਪਣਾ ਵਰਿਆਮ ਜੀ ਵਰਗੇ ਦਲੇਰ ਆਤਮਾ ਵਾਲੇ ਪੁਰਸ਼ਾਂ ਦਾ ਹੀ ਕੰਮ ਹੈ।

ਰਾਮਪੁਰਾ ਫੂਲ ਵਿਖੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿੱਚ ਸਾਲਾਨਾ ਸ਼ਹੀਦੀ ਸਮਾਗਮ ਮਨਾਇਆ ਜਾਂਦਾ ਹੈ। ਸਮਾਗਮ ਮਨਾਉਣ ਲਈ ਸ਼ਹੀਦ ਵਰਿਆਮ ਸਿੰਘ ਯਾਦਗਾਰ ਕਮੇਟੀ ਬਣਾਈ ਹੋਈ ਹੈ। ਇਹ ਯਾਦਗਾਰ ਕਮੇਟੀ ਦਾ ਨਾਂ ਸ਼ਹੀਦ ਵਰਿਆਮ ਸਿੰਘ ਮਹਿਰਾਜ ਦੇ ਨਾਂਅ ਤੇ ਰੱਖਿਆ ਹੋਇਆ ਹੈ ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਲਈ ਤੋਪਾਂ ਅੱਗੇ ਛੀਆਂ ਰੱਖ ਕੇ ਤੋਪ ਦੇ ਬਰਾਬਰ ਹੋ ਸ਼ਹਾਦਤ ਪ੍ਰਾਪਤ ਕੀਤੀ ਸੀ। ਜਦੋਂ ਮੈਂ ਵਰਿਆਮ ਜੀ ਨਾਲ ਇਹ ਗੱਲ ਕਰ ਰਿਹਾ ਸਾਂ ਤਾਂ ਵਰਿਆਮ ਜੀ ਬੜੇ ਖੁਸ਼ ਹੋਏ ਤੇ ਉਹਨਾਂ ਮੈਨੂੰ ਦੱਸਿਆ ਕਿ ਵਰਿਆਮ ਮੈਗਜ਼ੀਨ ਦਾ ਨਾਂਅ ਵੀ ਇਤਿਹਾਸ ਦੇ ਸੁਨਿਹਰੀ ਪੰਨਿਆਂ ਤੇ ਉਕਰੇ ਇਸ਼ੇ ਸ਼ਹੀਦ ਵਰਿਆਮ ਸਿੰਘ ਦੇ ਨਾਂਅ ਨੂੰ ਸਮਰਪਿਤ ਹੈ। ਵਰਿਆਮ ਜੀ ਨੇ ਮੈਨੂੰ ਆਖਿਆ ਸੀ ਕਿ ਜਦ ਵੀ ਸਮਾਗਮ ਹੋਵੇ ਮੈਨੂੰ ਚੇਤਾ ਕਰਾ ਦਿਉ ਮੈਂ ਉਸ ਸ਼ਹੀਦ ਵਰਿਆਮ ਸਿੰਘ ਦੇ ਇਲਾਕੇ ਅਤੇ ਪਿੰਡ ਦੇ ਦਰਸ਼ਨ ਕਰਕੇ ਆਵਾਂਗਾ ਪਰ ਸਬੱਬ ਨਾ ਬਣ ਸਕਿਆ ਕਈ ਵਾਰ ਉਹ ਕਿਸੇ ਜ਼ਰੂਰੀ ਰੁਝੇਵੇਂ ਵਿੱਚ ਸਨ ਤੇ ਤਿੰਨ ਕੁ ਸਾਲ ਪਹਿਲਾਂ ਉਹ ਸਿਹਤ ਠੀਕ ਨਾ ਹੋਣ ਕਰਕੇ ਨਹੀਂ ਆ ਸਕੇ। ਸ਼ਹੀਦ ਵਰਿਆਮ ਸਿੰਘ ਦੇਸ਼ ਦੀ ਆਜ਼ਾਦੀ ਲਈ ਸ਼ਹਾਦਤ ਦੇ ਕੇ ਅਮਰ ਹੋ ਗਏ ਅਤੇ ਆਪਣਾ ਨਾਂਅ "ਵਰਿਆਮ ਜੀ" ਨੂੰ ਦੇ ਕੇ "ਵਰਿਆਮ ਜੀ" ਨੂੰ ਵੀ ਅਮਰ ਕਰ ਗਏ। ਅੱਜ "ਵਰਿਆਮ ਜੀ" ਸਰੀਰ ਕਰਕੇ ਭਾਵੇਂ ਸਾਡੇ ਵਿਚਕਾਰ ਨਹੀਂ ਹਨ ਪਰ ਸ਼ਹੀਦ ਵਰਿਆਮ ਸਿੰਘ ਦੀ ਸ਼ਹਾਦਤ ਦੀ ਰਕਤ ਦੀ ਬੂੰਦ ਵਿੱਚੋਂ ਉਗਾਇਆ "ਵਰਿਆਮ" ਅੱਜ ਠੰਡੀਆਂ ਛਾਵਾਂ ਅਤੇ ਮਿੱਠੀਆਂ ਹਵਾਵਾਂ ਵੰਡਦਾ ਹੋਇਆ ਆਪਣੀ "ਗੋਲਡਨ ਜੁਬਲੀ" ਵੱਲ ਵਧ ਰਿਹਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹਾਜਰਾ ਹਜ਼ੂਰ ਸਤਿਗੁਰੂ ਉਦੇ ਸਿੰਘ ਜੀ ਦੇ ਨਿੱਘੇ ਪਿਆਰ ਸਦਕਾ ਸੰਤ ਜਗਦੀਸ਼ ਸਿੰਘ ਵਰਿਆਮ ਜੀ ਇਕ ਹੀਰੇ ਮੋਤੀਆਂ ਦਾ ਵਗਦਾ ਦਰਿਆ ਸਨ। ਦਰਿਆ ਕਦੀ ਰੁਕਦਾ ਨਹੀਂ ਦਰਿਆ ਅੱਜ ਵੀ ਉਵੇਂ ਹੀ ਵਹਿ ਰਿਹਾ ਹੈ... ਨਿਰੰਤਰ...।

ਮੋਬ.-98768-50680



# ਸਰਦਾਰ ਜਗਦੀਸ਼ ਸਿੰਘ ਵਰਿਆਮ ਦੀ ਯਾਦ ਵਿੱਚ

—*ਮਾਸਟਰ ਅਮਰੀਕ ਸਿੰਘ*



ਪਿਆਰੇ ਮਿੱਤਰ ਵਰਿਆਮ ਜਗਦੀਸ਼ ਸਿੰਘਾ,
ਤੇਰੇ ਬਾਝ ਹੁਣ ਕਿਸ ਤਰ੍ਹਾਂ ਜੀਆਂਗਾ ਮੈਂ।
ਬਾਕੀ ਰਹਿੰਦੇ ਨੇ ਜਿਹੜੇ ਸੁਆਸ ਮੇਰੇ,
ਜ਼ਹਿਰ ਘੁੱਟਾਂ ਦੇ ਵਾਂਗਰਾਂ ਪੀਆਂਗਾ ਮੈਂ।
ਤੇਰੇ ਗਿਆਂ ਜੋ ਬਿਰਹਾ ਦੇ ਜ਼ਖਮ ਹੋਏ,
ਕਿਹੜੀ ਸੂਈ ਦੇ ਨਾਲ ਉਹ ਸੀਆਂਗਾਂ ਮੈਂ।
ਤੈਨੂੰ ਮੇਲਿਆਂ ਵਿੱਚ ਲੱਭਦੇ ਹੀ ਰਹਿਣਾ,
ਲੋਕਾਂ ਵਿੱਚ ਸ਼ੁਦਾਈ ਹੀ ਥੀਆਂਗਾ ਮੈਂ।
ਤੇਰੇ ਜਿਹਾ ਅੱਜ ਤੱਕ ਮੈਨੂੰ ਨਹੀਂ ਮਿਲਿਆ,
ਬਹੁਤ ਘੁੰਮਿਆਂ ਏਸ ਜਹਾਨ ਅੰਦਰ,
ਇਤਨੇ ਗੁਣਾਂ ਦੇ ਨਾਲ ਭਰਪੂਰ ਸੀ ਤੂੰ,
ਹੁੰਦੇ ਨਹੀਂ ਮਲੂਕ ਜਹੀ ਜਾਨ ਅੰਦਰ।
ਤੇਰੇ ਅੰਦਰ ਜੋ ਦਰਦ ਲੁਕਾਈਦਾ ਸੀ,
ਹੁੰਦਾ ਨਹੀਂ ਇਹ ਆਮ ਇਨਸਾਨ ਅੰਦਰ।
ਤੇਰੇ ਵਰਗੇ ਇਨਸਾਨ ਤਾਂ ਘੱਟ ਮਿਲਦੇ,
ਹਿੰਦੁਸਤਾਨ ਅੰਦਰ ਪਾਕਿਸਤਾਨ ਅੰਦਰ।
ਤੇਰੇ ਜੀਵਨ ਦੇ ਪੱਤਰੇ ਤਾਂ ਖਿੱਲਰੇ,
ਪੱਤਰੇ ਲੋਕਾਂ ਦੇ ਰਿਹਾ ਸਮੇਟਦਾ ਤੂੰ।
ਤੇਰੇ ਅੰਦਰ ਸਨ ਗ਼ਮਾਂ ਦੇ ਢੇਰ ਲੱਗੇ,
ਰਿਹਾ ਲੋਕਾਂ ਦੇ ਗ਼ਮਾਂ ਨੂੰ ਮੇਟਦਾ ਤੂੰ।
ਕੋਲ ਆਇਆਂ ਦੇ ਪੇਟ ਦਾ ਫ਼ਿਕਰ ਕੀਤਾ,
ਫ਼ਿਕਰ ਕੀਤਾ ਨਹੀਂ ਆਪਣੇ ਪੇਟ ਦਾ ਤੂੰ।
ਤੈਨੂੰ ਕੁਦਰਤ ਨੇ ਬਹੁਤ ਅਲਸੇਟ ਲਾਈ,
ਜ਼ਿਕਰ ਕੀਤਾ ਨਹੀਂ ਕਦੇ ਅਲਸੇਟ ਦਾ ਤੂੰ।
ਤੇਰੀ ਕਲਮ ਦੀ ਨੋਕ ਸੰਸਾਰ ਵਿੱਚੋਂ,
ਕੱਢਣਾ ਚਾਹੁੰਦੀ ਸੀ ਨਫ਼ਰਤ ਦਾ ਗੰਦ ਸਾਰਾ।
ਸਾਰੀ ਉਮਰ ਤੂੰ ਪੂਰਾ ਤਾਨ ਲਾਇਆ,
ਵਿਤੋਂ ਬਾਹਰਾ ਤੂੰ ਕੀਤਾ ਏ ਬਹੁਤ ਚਾਰਾ।
ਦੁੱਖ ਦਵੇ ਜੋ ਕਿਸੇ ਇਨਸਾਨ ਤਾਈਂ,
ਸਾਰੀ ਉਮਰ ਤੂੰ ਕੀਤਾ ਨਹੀਂ ਉਹ ਕਾਰਾ।
ਤੇਰਾ ਸਾਰਾ ਚੌਗਿਰਦਾ ਹੀ ਮੰਨਦਾ ਏ,
ਕੀਤਾ ਲੋਕਾਂ ਲਈ ਕੰਮ ਤੂੰ ਬਹੁਤ ਭਾਰਾ।



ਮਸਤ ਵਾਇਲਨ ਵਾਦਕ ਜਗਦੀਸ਼



ਸ. ਜਗਦੀਸ਼ ਸਿੰਘ ਦਾ ਸੰਗੀਤਕਾਰ ਮਿੱਤਰਾਂ ਨਾਲ ਵਾਇਲਨ-ਕਲਾ ਪ੍ਰਦਰਸ਼ਨ।



ਪ੍ਰਸਿੱਧ ਗਾਇਕ [illegible] ਸਿੰਘ ਬੰਧੂ ਅਤੇ ਪੰਜਾਬੀ ਪੱਤਰਕਾਰੀ ਦੇ ਬੋਹੜ ਬਾਬਾ ਗੁਰਬਖਸ਼ ਸਿੰਘ ਬੰਨੋਆਣਾ ਜੀ ਨਾਲ ਵਰਿਆਮ ਜੀ



ਹਰੀਵਲਭ ਸੰਗੀਤ ਸੰਮੇਲਨ ਦੀ ਇੱਕ ਯਾਦਗਾਰੀ ਤਸਵੀਰ ਸੱਜਿਓਂ ਖੱਬੇ : ਸ. ਜਗਦੀਸ਼ ਸਿੰਘ, ਬਲਵੰਤ ਸਿੰਘ, ਹਰਪ੍ਰੀਤ ਸਿੰਘ ਸੈਨੂੰ, [illegible] ਰਾਗੀ ਮੋਹਨ ਸਿੰਘ ਤੇ [illegible] ਸਿੰਘ



2015 ਦੇ ਅੱਸੂ ਦੇ ਮੇਲੇ ਸਮੇਂ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਵਰਿਆਮ ਦੇ ਸਟਾਲ ਤੇ ਪਧਾਰਨ ਦੀ ਕ੍ਰਿਪਾ ਕਰਦੇ ਹੋਏ।



ਸ੍ਰੀ ਸਤਿਗੁਰੂ ਉਦੈ ਸਿੰਘ ਜੀ ਵਰਿਆਮ ਜੀ ਦੇ ਗ੍ਰਹਿ ਵਿਖੇ ਉਹਨਾਂ ਦਾ ਹਾਲ ਚਾਲ ਪੁੱਛਦੇ ਹੋਏ।



ਮਾਤਾ ਚੰਦ ਕੌਰ ਜੀ ਵਰਿਆਮ ਜੀ ਦੇ ਗ੍ਰਹਿ ਵਿਖੇ ਵਰਿਆਮ ਜੀ ਦਾ ਹਾਲ ਚਾਲ ਪੁਛਦੇ ਹੋਏ। ਨਾਲ ਹਨ ਵਰਿਆਮ ਜੀ ਦੇ ਭਾਈ ਤੇ ਭਰਜਾਈ।



ਵਰਿਆਮ ਦੇ ਸਟਾਲ ਤੇ ਵਰਿਆਮ ਜੋੜੀ।

## ਸ. ਜਗਦੀਸ਼ ਸਿੰਘ ਜੀ ਦਾ ਪਰੀਵਾਰ



ਵਰਿਆਮ ਜੀ ਦਾ ਹਾ[illegible] ਚਾਲ [illegible] ਆਏ ਸ. ਹਰਵਿੰਦਰ ਸਿੰਘ ਹੰਸਪਾਲ
ਤੇ ਪ੍ਰੋ. [illegible] ਸਿੰਘ ਅਨਜਾਣ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਦੇ ਆਈ.ਸੀ.ਯੂ. ਵਿੱਚ ਵਰਿਆਮ ਜੀ



ਸ੍ਰੀ ਭੈਣੀ ਸਾਹਿਬ ਵਰਿਆਮ ਜੀ ਨੂੰ ਬਾਗ ਦੀ ਸੈਰ ਕਰਵਾਉਂਦੇ ਹੋਏ
ਅੱਛਰ ਸਿੰਘ ਤੇ ਕੇਵਲ ਸਿੰਘ, ਦਰਸ਼ਨ ਸਿੰਘ, ਜੋਗਿੰਦਰ ਸਿੰਘ ਅਤੇ ਪ੍ਰੋ. ਤਾਰਾ ਸਿੰਘ ਅਨਜਾਣ



ਹਸਪਤਾਲ 'ਚ ਵਰਿਆਮ ਜੀ ਨੂੰ ਵੇਖਣ ਆਏ ਮਿੱਤਰ-ਸਖਾ
ਡਾ. ਵਰਿਆਮ ਸਿੰਘ ਸੰਧੂ ਅਤੇ ਉਹਨਾਂ ਦੀ ਸੁਪੱਤਨੀ ਰਜਵੰਤ ਕੌਰ।



ਬਿਰਧਸਾਲਾ ਸ੍ਰੀ ਭੈਣੀ ਸਾਹਿਬ ਵਿਖੇ ਬੈਠੇ
ਵਰਿਆਮ ਜੀ ਦੇ ਆਖਰੀ ਜੀ ਆਖਰੀ ਤਸਵੀਰ ੨੭ ਦਸੰਬਰ ੨੦੧੬





[illegible] ਦੀ ਅਰਦਾਸ ਕਰਦੀਆਂ ਵਰਿਆਮ ਸਪੁਤਰੀਆਂ

# ਸੰਤ ਜਗਦੀਸ਼ ਸਿੰਘ ਵਰਿਆਮ ਦੀ ਅੰਤਿਮ ਯਾਤਰਾ



ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੂੰ ਆਖਰੀ ਨਮਸਕਾਰ ੨੪ ਫਰਵਰੀ ੨੦੧੭



ਉਹਨਾ ਨੂੰ ਅੰਮ੍ਰਿਤ ਛਕਾਉਂਦੇ ਹੋਏ ਸੂਬਾ ਹਰਭਜਨ ਸਿੰਘ ਜੀ,
ਸੂਬਾ ਬਲਵਿੰਦਰ ਸਿੰਘ ਝੱਲ, ਤੇਜਵੰਤ ਸਿੰਘ ਸੱਗੂ (ਰਾਣਾ) ਅਤੇ ਸੰ...



ਨਾਮਧਾਰੀ ਦਰਬਾਰ ਵੱਲੋਂ ਦੁਸਾਲਾ ਪਾਉਂਦੇ ਹੋਏ ਸ. ਸੁਰਿੰਦਰ ਸਿੰਘ ਨਾਮਧਾਰੀ,
ਸੂਬਾ ਬਲਵਿੰਦਰ ਸਿੰਘ ਜੀ ਝੱਲ ਅਤੇ ਸੂਬਾ ਹਰਭਜਨ ਸਿੰਘ ਜੀ



੪. ਸੂਬਾ ਬਲਵਿੰਦਰ ਸਿੰਘ ਜੀ ਝੱਲ ਅਰਦਾਸ ਕਰਦੇ ਹੋਏ।



ਬਬਾਨ ਲੈ ਕੇ ਜਾਂਦੇ ਹੋਏ ਗੁਰਰੱਤਨ ਸਿੰਘ, ਪਰਮੀਤ ਸਿੰਘ, ਅਕਸਵੀਰ ਸਿੰਘ ਅਤੇ ਹੋਰ



ਨੀਲੋਂ ਨਹਿਰ ਵਿਖੇ ਭਸਮ ਜਲ ਪ੍ਰਵਾਹ ਕਰਦੇ ਹੋਏ
ਸ. ਅਕਸਵੀਰ ਸਿੰਘ, ਕਾਕਾ ਅੰਗਦ ਜੀ, ਗੁਰਰੱਤਨ ਸਿੰਘ ਤੇ







ਮਾਤਾ ਗੁਰਸ਼ਰਨ ਕੌਰ ਜੀ ਵਰਿਆਮ ਪਰਿਵਾਰ ਨੂੰ ਧੀਰਜ ਦੇਂਦੇ ਹੋਏ।

# ਸ਼ਰਧਾਂਜਲੀ ਸਮਾਰੋਹ

ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਸੰਤ ਜਗਦੀਸ਼ ਸਿੰਘ ਵਰਿਆਮ ਦੇ ਨਮਿਤ ਪਾਠ ਦਾ ਭੋਗ



ਵਰਿਆਮ ਪਰਿਵਾਰ ਸਤਿਗੁਰੂ ਜੀ ਦੇ ਚਰਨਾਂ 'ਤੇ ਨਤਮਸਤਕ ਹੁੰਦੇ ਹੋਏ



ਸਟੇਜ ਤੇ ਹਾਜ਼ਰ ਪਤਵੰਤੇ ਸਾਹਿਤਕਾਰ ਅਤੇ ਵਿਦਵਾਨ



ਭੋਗ ਦੇ ਸਮੇਂ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਜੁੜੀਆਂ-ਸੰਗਤਾਂ


ਪਦਮ ਸ੍ਰੀ ਡਾ. ਸੁਰਜੀਤ ਪਾਤਰ


ਡਾ. ਸੁਖਦੇਵ ਸਿੰਘ ਸਿਰਸਾ


ਡਾ. ਵਰਿਆਮ ਸਿੰਘ ਸੰਧੂ


ਸ. ਹਰਵਿੰਦਰ ਸਿੰਘ ਹੰਸਪਾਲ

# ਸ਼ਰਧਾਂਜਲੀ ਸਮਾਰੋਹ


ਸ. ਸੁਵਰਨ ਸਿੰਘ ਵਿਰਕ


ਸ. ਸਾਧੂ ਸਿੰਘ ਕਿਸਾਨ




ਡਾ. ਸੁਰਜੀਤ ਸਿੰਘ ਭੱਟੀ


ਸ. ਗੁਰਭੇਜ ਸਿੰਘ ਗੁਰਾਇਆ


ਸ. ਬੇਅੰਤ ਸਿੰਘ ਸਰਹੱਦੀ

## ਸੰਤ ਜਗਦੀਸ਼ ਸਿੰਘ ਵਰਿਆਮ


ਸ. ਗੁਰਬਚਨ ਸਿੰਘ ਨਾਮਧਾਰੀ


ਸੰਤ ਹਰਪਾਲ ਸਿੰਘ ਸੇਵਕ


ਸ. ਸੁਖਵਿੰਦਰ ਸਿੰਘ ਲਾਇਲ


ਸ੍ਰੀ ਸੰਗਤ ਰਾਮ


ਸ੍ਰੀ ਦੀਪਕ ਸ਼ਾਲੀ


ਕਾਕਾ ਅੰਗਦ ਜੀ

# ਇਕ ਵਿਸ਼ਵਾਸ ਦੀ ਮਿਸਾਲ

—ਭੂਪਿੰਦਰ ਉਸਤਾਦ

ਚੌਥੀ ਜਮਾਤ ਵਿਚੋਂ ਮੈਨੂੰ ਮੱਖਣ ਅਤੇ ਮੋਹਣ ਨੂੰ ਮਾਸਟਰ ਬਿਸ਼ਨ ਸਿੰਘ ਹੁਰਾਂ ਨਜਾਇਜ਼ ਹੀ ਫੇਲ੍ਹ ਕਰ ਦਿੱਤਾ। ਮੈਨੂੰ ਸਕੂਲ ਤੋਂ ਘਰ ਪਹੁੰਚਦਿਆਂ 104 ਬੁਖਾਰ ਹੋ ਗਿਆ। ਮੇਰੀ ਹਾਲਤ ਦੇਖ ਦਾਦੀ ਤੇ ਭੂਆ ਘਬਰਾ ਗਈਆਂ। ਡਾਕਟਰ ਹਰੀਚੰਦ ਨੂੰ ਘਰ ਲਿਆਂਦਾ ਗਿਆ ਉਸਨੇ ਟੀਕਾ ਲਾਇਆ ਤੇ ਦਵਾਈ ਦੇ ਦਿੱਤੀ।

ਦੂਸਰੇ ਦਿਨ ਤਾਇਆ ਦਰਬਾਰਾ ਸਿੰਘ ਮੇਰੇ ਨਤੀਜੇ ਦਾ ਪਤਾ ਕਰਨ ਆਏ, ਮੇਰੀ ਹਾਲਤ ਦੇਖ ਕੇ ਹੈਰਾਨ ਹੋਏ, ਸਕੂਲ ਮਾਸਟਰ ਹੁਰਾਂ ਕੋਲ ਚਲੇ ਗਏ। ਤਾਇਆ ਜੀ ਛੋਟੀ ਰੇਲਵੇ ਵਰਕਸ਼ਾਪ ਵਿਚ ਐਸ.ਡੀ.ਓ. ਸਨ। ਉਹ ਮਾਸਟਰ ਹੁਰਾਂ ਨੂੰ ਨਾਲ ਹੀ ਲੈ ਆਏ। ਮੇਰੀ ਹਾਲਤ ਦੇਖ ਮਾਸਟਰ ਜੀ ਉਨੀਂ ਪੈਰੀਂ ਹੀ ਮੁੜ ਗਏ। ਦਸਾਂ ਕੁ ਮਿੰਟਾਂ ਵਿਚ ਹੀ ਉਹ ਵਾਪਸ ਆ ਗਏ। ਉਨ੍ਹਾਂ ਮੇਰੇ ਪਾਸ ਹੋਣ ਦਾ ਸਰਟੀਫਿਕੇਟ ਮੈਨੂੰ ਦਿਖਾਉਂਦੀਆਂ ਕਿਹਾ, "ਤੁਸੀਂ ਵੀ ਤਿੰਨੇ ਪਾਸ ਹੋ।" ਨਾਲ ਹੀ ਉਨ੍ਹਾਂ ਨੇ ਦਾਦੀ ਜੀ ਤੋਂ ਮਾਫ਼ੀ ਵੀ ਮੰਗੀ।

ਮਾਸਟਰ ਹੁਰਾਂ ਨੇ ਸਾਨੂੰ ਇਸ ਕਰਕੇ ਫੇਲ੍ਹ ਕਰ ਦਿੱਤਾ ਸੀ ਕਿ ਅਸੀਂ ਤਿੰਨ੍ਹਾਂ ਨੇ ਸਕੂਲ ਦਾ ਡਸਿਪਲਨ ਤੋੜਿਆ ਸੀ। ਨੰਬਰ ਭਾਵੇਂ ਸਾਨੂੰ ਪਾਸ ਕਰ ਗਏ ਸਨ। ਅਸੀਂ ਇਕ ਪੈਸੇ ਦੀ ਸ਼ੀਟ ਵਾਸਤੇ ਮਾਸਟਰ ਹੁਰਾਂ ਨੂੰ ਆਨਾ ਨਹੀਂ ਸੀ ਦਿੱਤਾ। ਇਸ ਕਰਕੇ ਮਾਸਟਰ ਹੁਰਾਂ ਸਾਨੂੰ ਫੇਲ੍ਹ ਕਰ ਦਿੱਤਾ। ਮੇਰਾ ਉਹ ਬੁਖਾਰ ਟਾਈਫਾਈਡ ਵਿਚ ਬਦਲ ਗਿਆ। ਫਿਰ ਉਸ ਬੁਖਾਰ ਨੇ ਬਾਰਾਂ ਸਾਲ ਮੇਰੇ ਨਾਲ ਜੋੜੀ ਬਣਾਈ ਰੱਖੀ।

ਮੱਖਣ ਹੁਰੀਂ ਤਿੰਨ ਭਰਾ ਸਨ। ਮੱਖਣ ਸਭ ਤੋਂ ਛੋਟਾ ਅਤੇ ਅਵਤਾਰ ਸਿੰਘ ਗਭਲਾ। ਮੱਖਣ, ਮੋਹਣ ਸਿਹਤ ਵਿਚ ਵੀ ਤੇ ਪੜ੍ਹਣ ਵਿਚ ਵੀ ਮੇਰੇ ਨਾਲੋਂ ਚੰਗੇ ਸਨ। ਮੈਂ ਦੋਹਾਂ ਪੱਖਾਂ ਤੋਂ ਕਮਜ਼ੋਰ ਸਾਂ। ਫਿਰ ਵੀ ਅਸੀਂ ਤਿੰਨੇ ਗੂੜੇ ਮਿੱਤਰ ਸਾਂ। ਅਵਤਾਰ ਨਾਲ ਉਨ੍ਹਾਂ ਦਾ ਇਕ ਰਿਸ਼ਤੇਦਾਰ ਭਰਾ ਦੀਸ਼ਾ ਵੀ ਪੜ੍ਹਦਾ ਹੁੰਦਾ ਸੀ। ਦੀਸ਼ਾ ਨਾਮਧਾਰੀਆਂ ਵਾਂਗੂੰ ਚਿੱਟੀ ਪੱਗ ਲਪੇਟਦਾ ਹੁੰਦਾ ਸੀ। ਉਨ੍ਹਾਂ ਦੋਹਾਂ ਦੀ ਮਿੱਤਰਤਾ ਰਿਸ਼ਤੇਦਾਰੀ ਨਾਲੋਂ ਬਹੁਤੀ ਸੀ। ਦੀਸ਼ਾ ਆਪਣੇ ਦੂਸਰੇ ਮਾਮੇ ਕੋਲ ਬੈਟਰੀਆਂ ਦਾ ਕੰਮ ਸਿਖਦਾ ਹੁੰਦਾ ਸੀ ਤੇ ਅਵਤਾਰ ਕਿਸੇ ਕੋਲੋਂ ਮੋਟਰ ਮਕੈਨਿਕ ਬਣਨ ਦੀ ਟ੍ਰੇਨਿੰਗ ਲੈ ਰਿਹਾ ਸੀ। ਦੋਹਾਂ ਦਾ ਇਕ ਨੇਮ ਪੱਕਾ ਸੀ। ਐਤਵਾਰ ਨੂੰ ਫਿਲਮ ਜ਼ਰੂਰ ਦੇਖਣੀ। ਫਿਲਮ ਨਵੀਂ ਹੋਵੇ ਚਾਹੇ ਪੁਰਾਣੀ। ਉਦੋਂ ਸਿਨਮੇ ਦੀ ਟਿਕਟ ਚਾਰ ਆਨੇ ਤੋਂ ਡੇਢ ਰੁਪਏ ਤੱਕ ਹੁੰਦੀ ਸੀ। ਫਿਲਮ ਸ਼ੁੱਕਰਵਾਰ ਹੀ ਲੱਗਦੀ ਸੀ। ਫਿਲਮ ਦੀ ਸਫ਼ਲਤਾ ਇਸ ਗੱਲ 'ਤੇ ਤੈਅ ਹੁੰਦੀ ਸੀ ਕਿ ਫਿਲਮ ਕਿੰਨੇ ਹਫਤੇ ਚਲੀ। ਅੱਜ ਕੱਲ੍ਹ ਤਾਂ ਫਿਲਮਾਂ ਦੀ ਨੁਮਾਇਸ਼ ਦਿਨਾਂ ਤੱਕ ਰਹਿ ਗਈ ਹੈ। ਜੇ ਫਿਲਮ 25 ਹਫਤੇ ਚੱਲ ਜਾਂਦੀ ਤਾਂ ਉਸ ਦੀ ਸਿਲਵਰ ਜੁਬਲੀ ਮਨਾਈ ਜਾਂਦੀ ਤੇ 50 ਹਫਤੇ ਪਿੱਛੋਂ ਗੋਲਡਨ ਜੁਬਲੀ ਤੇ ਫਿਰ 75 ਹਫਤੇ ਚੱਲਣ ਪਿਛੋਂ ਡਾਇਮੰਡ ਜੁਬਲੀ ਮਨਾਈ ਜਾਂਦੀ। ਬਹੁਤੀਆਂ ਫਿਲਮਾਂ ਤਾਂ ਘਰੇਲੂ ਵਿਸ਼ਿਆਂ ਉਤੇ ਹੀ ਬਣਦੀਆਂ ਸਨ। "ਭਾਬੀ" "ਮਦਰ ਇੰਡੀਆ" ਅਤੇ "ਸ਼ੋਲੇ" "ਮੁਗਲ-ਏ-ਆਜ਼ਮ" ਵਰਗੀਆਂ ਫਿਲਮਾਂ ਤਾਂ ਸਾਲਾਂ ਦੇ ਹਿਸਾਬ ਨਾਲ ਚਲੀਆਂ ਸਨ।

ਸਕੂਲ ਪੜ੍ਹਦਿਆਂ ਕੋਰਸ ਦੀਆਂ ਕਿਤਾਬਾਂ ਤੋਂ ਬਿਨਾਂ ਹੋਰ ਨਾਵਲ, ਕਹਾਣੀਆਂ ਪੜ੍ਹਣ ਦਾ ਚਸਕਾ ਪੈ ਗਿਆ ਸੀ। ਉਸ ਸਮੇਂ ਨਾਨਕ ਸਿੰਘ, ਕੰਵਲ, ਗੁਰਬਖਸ਼ ਸਿੰਘ, ਸਹਿਰਾਈ ਤੇ ਹੋਰ ਕਈ ਲੇਖਕਾਂ ਦਾ ਬੋਲਬਾਲਾ ਸੀ। ਇਨ੍ਹਾਂ ਨੂੰ ਪੜ੍ਹਦਿਆਂ ਤੇ ਕੌਫੀ ਹਾਊਸ ਜਾਣ ਨਾਲ (ਜੋ ਲੇਖਕਾਂ ਦਾ ਗੜ੍ਹ ਹੁੰਦਾ ਸੀ) ਰੁਝਾਨ ਕੁਝ ਲਿਖਣ ਵਲ ਹੋ ਗਿਆ। ਸਕੂਲ ਛੁੱਟਣ ਪਿਛੋਂ ਤਿੰਨ ਚਾਰ ਸਾਲ ਬਾਅਦ ਮੱਖਣ ਬੰਬਈ ਚਲੇ ਗਿਆ। ਮੈਂ ਵੀ ਕਦੀ ਲੁਧਿਆਣੇ ਤੇ ਫਿਰ ਵਿਆਹ ਪਿਛੋਂ ਕਪੂਰਥਲੇ, ਬੰਬਈ, ਜਲੰਧਰ ਗੇੜੇ ਮਾਰਦਾ ਮਾਰਦਾ ਉਮਾਨ ਪਹੁੰਚ ਗਿਆ। ਜਿਸ ਨਾਲ ਪੜ੍ਹਣਾ ਲਿਖਣਾ ਛੁੱਟ ਗਿਆ। ਉਮਾਨ ਤੋਂ 24-25 ਸਾਲ ਪਿਛੋਂ ਬਿਮਾਰ ਹੋ ਕੇ ਜਲੰਧਰ ਪਹੁੰਚਾ। ਛੇ ਕੁ ਮਹੀਨੇ ਲਗ ਗਏ ਆਪਣਾ ਆਪ ਸਾਂਭਣ ਲਈ। ਕੋਈ ਪੁਰਾਣਾ ਸਾਥੀ ਨਹੀਂ ਸੀ। ਮੱਖਣ ਗੁਜ਼ਰ ਚੁੱਕਾ ਸੀ। 2005 ਵਿਚ ਕੁਝ ਸਮੇਂ ਲਈ ਇੰਗਲੈਂਡ ਚਲੇ ਗਿਆ। ਉਥੇ ਫਿਰਦੇ ਤੁਰਦੇ, ਉਥੋਂ ਦਾ ਮਹੌਲ ਦੇਖ ਕੇ ਦੋ ਕਹਾਣੀਆਂ ਦਿਮਾਗ ਵਿਚ ਉਥਲ ਪੁਥਲ ਕਰਨ ਲੱਗੀਆਂ। ਹੌਲੀ ਹੌਲੀ ਉਹ ਲਿਖੀਆਂ ਤੇ ਉਥਿ 'ਦੇਸ਼ ਪਰਦੇਸ' ਨੂੰ ਭੇਜ ਦਿੱਤੀਆਂ। ਇਕ ਕਹਾਣੀ ਰਿਸ਼ਤੇ ਤਾਂ ਮੇਰੇ ਉਥੇ ਰਹਿੰਦੀਆਂ ਹੀ ਛਪ ਗਈ। ਵਿਰਕ ਹੁਰਾਂ ਪਰਚਾ ਘਰ ਭੇਜ ਦਿੱਤਾ। ਉਹ ਸ਼ਾਇਦ ਕਹਾਣੀ ਅੰਕ ਸੀ। ਉਸ ਵਿਚ 15-16 ਕਹਾਣੀਆਂ ਸਨ। 30-35 ਸਾਲ ਪਿਛੋਂ ਆਪਣੀ ਛਪੀ ਕਹਾਣੀ ਦੇਖ ਕੇ ਖੁਸ਼ੀ ਹੋਈ। ਮਨ ਫਿਰ ਲਿਖਣ ਵਲ ਨੂੰ ਤੁਰਿਆ।

ਤਿੰਨ ਮਹੀਨੇ ਪਿਛੋਂ ਵਾਪਸ ਜਲੰਧਰ ਆਇਆ ਤਾਂ ਭਾਜੀ ਵਿਰਦੀ ਹੁਰਾਂ ਨੂੰ ਮਿਲਣ ਗਿਆ। ਉਨ੍ਹਾਂ ਛਪੀ ਕਹਾਣੀ ਲਈ ਵਧਾਈ ਦਿੱਤੀ ਤੇ ਉਹ ਦੋਵੇਂ ਕਹਾਣੀਆਂ "ਵਰਿਆਮ" ਅਤੇ "ਜੱਗਬਾਣੀ" ਨੂੰ ਭੇਜਣ ਲਈ ਕਿਹਾ। ਜੱਗਬਾਣੀ ਨੂੰ ਤਾਂ ਡਾਕ ਰਾਹੀਂ ਭੇਜ ਦਿੱਤੀਆਂ। ਵਰਿਆਮ ਦੇ ਦਫ਼ਤਰ ਮੈਂ ਆਪ ਗਿਆ।

ਦਫਤਰ ਵਿੱਚ ਵੱਡੇ ਮੇਜ ਦੇ ਪਿੱਛੇ ਕੁਰਸੀ ਉਤੇ ਬੈਠੇ ਸੱਜਣ ਕੁਝ ਪੜ੍ਹਣ ਵਿਚ ਮਸਰੂਫ ਸਨ। ਸਿਰ ਉਤੇ ਚਿੱਟੀ ਨਾਮਧਾਰੀ ਸਟਾਇਲ ਦੀ ਦਸਤਾਰ, ਕਣਕਵੰਨੇ ਚਿਹਰੇ ਉਤੇ ਭਰਪੂਰ

ਦਾਹੜਾ, ਅੱਖਾਂ ਉੱਤੇ ਰੰਗਦਾਰ ਨਜ਼ਰ ਦੀ ਐਨਕ। ਚਿੱਟਾ ਕੁੜਤਾ ਬਦਨ ਤੇ ਸ਼ੋਭ ਰਿਹਾ ਸੀ। ਮੇਜ਼ ਦੇ ਉੱਤੇ ਪਲਾਸਟਕ ਦਾ ਡੱਬਾ ਪਿਆ ਸੀ ਜਿਸ ਵਿਚ ਕਾਲੇ ਭੁੱਜੇ ਹੋਏ ਛੋਲੇ ਝਾਕ ਰਹੇ ਸਨ।

ਮੈਂ ਸਤਿ ਸ੍ਰੀ ਅਕਾਲ ਬੁਲਾਈ ਤੇ ਦੋਵੇਂ ਕਹਾਣੀਆਂ ਵਾਲਾ ਲਿਫ਼ਾਫ਼ਾ ਉਨ੍ਹਾਂ ਅੱਗੇ ਕਰ ਦਿੱਤਾ।

"ਬੈਠੋ" ਕਹਿ ਕੇ ਉਨ੍ਹਾਂ ਲਿਫ਼ਾਫ਼ਾ ਫੜਿਆ ਉਸਨੂੰ ਖੋਲ੍ਹ ਕੇ ਕਹਾਣੀਆਂ ਕੱਢੀਆਂ ਤੇ ਉਪਰੀ ਜਿਹੀ ਨਜ਼ਰ ਮਾਰ ਕੇ ਮੇਜ਼ ਉਤੇ ਰੱਖ ਦਿੱਤੀਆਂ। ਬਹੁਤੀ ਗੱਲ ਬਾਤ ਨਹੀਂ ਹੋਈ, ਮੈਂ ਸਤਿ ਸ੍ਰੀ ਅਕਾਲ ਕਹਿਕੇ ਮੁੜ ਪਿਆ।

ਮੈਂ ਭਾਜੀ ਵਿਰਦੀ ਨੂੰ ਮਿਲਣ 15-20 ਦਿਨਾਂ ਪਿੱਛੋਂ ਜਾਂਦਾ ਸੀ। ਐਤਕੀ ਜਦੋਂ ਮਿਲਣ ਗਿਆ ਤਾਂ ਉਨ੍ਹਾਂ ਦੱਸਿਆ, 'ਤੇਰੀ ਕਹਾਣੀ ਵਰਿਆਮ ਵਿਚ ਲੱਗੀ ਹੈ।" ਉਨ੍ਹਾਂ ਨੂੰ ਪਰਚਾ ਜਾਂਦਾ ਸੀ। ਉਨ੍ਹਾਂ ਪਰਚਾ ਮੈਨੂੰ ਦਿਖਾਇਆ। ਉਨ੍ਹਾਂ ਦੀ ਕਹਾਣੀ ਵੀ ਲੱਗੀ ਸੀ। ਘੰਟਾ ਕੁ ਬੈਠ ਮੈਂ ਵਾਪਸ ਆ ਗਿਆ ਤੇ ਸਿੱਧਾ ਵਰਿਆਮ ਦੇ ਦਫ਼ਤਰ ਗਿਆ। ਉਹ ਸ਼ਾਇਦ ਘਰ ਜਾਣ ਦੀ ਤਿਆਰ ਕਰ ਰਹੇ ਸਨ। ਮੈਨੂੰ ਬਾਅਦ ਵਿਚ ਬਲਦੇਵ ਹੁਰਾਂ ਤੋਂ ਪਤਾ ਲੱਗਾ ਕਿ ਵਰਿਆਮ ਹੁਰੀਂ ਇਕ ਵਜੇ ਨਾਲ ਦਫ਼ਤਰ ਆਉਂਦੇ ਹਨ ਤੇ ਸਾਢੇ ਕੁ ਤਿੰਨ-ਚਾਰ ਵਜੇ ਚਲੇ ਜਾਂਦੇ ਹਨ।

"ਸਤਿ ਸ੍ਰੀ ਅਕਾਲ ਸਿੰਘ ਸਾਹਬ! ਤੁਹਾਡਾ ਬਹੁਤ ਬਹੁਤ ਧੰਨਵਾਦ। ਤੁਸੀਂ ਮੇਰੀ ਕਹਾਣੀ ਨੂੰ ਆਪਣੇ ਪਰਚੇ ਵਿਚ ਥਾਂ ਦਿੱਤੀ।"

"ਧੰਨਵਾਦ ਕਾਹਦਾ? ਤੁਹਾਡੀ ਕਹਾਣੀ ਥਾਂ ਲੈਣ ਜੋਗੀ ਸੀ, ਥਾਂ ਮਿਲ ਗਈ।" ਕਹਿੰਦਿਆਂ ਉਨ੍ਹਾਂ ਨੇ ਮੇਜ਼ ਦੇ ਖਾਨੇ ਵਿਚੋਂ ਪਰਚਾ ਕੱਢ ਕੇ ਮੇਰੇ ਅੱਗੇ ਕਰ ਦਿੱਤਾ। "ਇਹ ਨਾਂ ਕਿਤੇ ਪਹਿਲਾਂ ਵੀ ਪੜ੍ਹਿਆ ਸੁਣਿਆ ਲਗਦੈ। ਕਦੋਂ ਦੇ ਲਿਖਦੇ ਹੋ?" ਉਨ੍ਹਾਂ ਪੁੱਛਿਆ। ਹੁਣ ਤਾਂ ਇਹ ਮੇਰੀ ਪਹਿਲੀ ਕਹਾਣੀ ਹੀ ਸਾਹਮਣੇ। ਵੈਸੇ 60-65 ਵਿਚ ਕੁਝ ਕਹਾਣੀਆਂ ਲਿਖੀਆਂ ਸਨ ਜੋ ਤਸਵੀਰ ਵਿਚ ਛਪੀਆਂ ਸਨ। ਦਿਲੀ ਤੋਂ ਪ੍ਰੀਤਮ ਅਤੇ ਫਤਿਹ ਵਿਚ ਵੀ ਛਪਦੀਆਂ ਰਹੀਆਂ। ਫਿਰ ਜਲੰਧਰ ਛੁੱਟ ਗਿਆ ਤੇ ਪੜ੍ਹਨਾ ਲਿਖਣਾ ਵੀ। "ਆਹ ਬਜ਼ੁਰਗ ਕੌਣ ਹਨ? ਇਨ੍ਹਾਂ ਨੂੰ ਕਿਤੇ ਦੇਖਿਆ ਹੋਇਆ।" ਮੈਂ ਦਫਤਰ ਦੇ ਖੂਜੇ ਵਿਚ ਲੱਗੀ ਇਕ ਫੋਟੋ ਵਲ ਇਸ਼ਾਰਾ ਕਰਦਿਆ ਪੁੱਛਿਆ। ਇਹ ਮੇਰੇ ਮਾਤਾ ਜੀ ਤੇ ਬਾਪੂ ਜੀ ਹਨ।"

ਬਲਦੇਵ ਉਨ੍ਹਾਂ ਦੇ ਘਰ ਜਾਣ ਲਈ ਰਿਕਸ਼ਾ ਲੈ ਆਇਆ ਸੀ। ਉਹ ਰਿਕਸ਼ਾ 'ਚ ਬੈਠ ਘਰ ਚਲੇ ਗਏ ਮੈਂ ਵੀ ਸੋਚਦਾ ਸੋਚਦਾ ਘਰ ਨੂੰ ਆ ਗਿਆ।

ਫਿਰ ਕਈ ਦਿਨ ਨਿਕਲ ਗਏ। ਇਕ ਦਿਨ ਮੈਨੂੰ ਪੀ.ਐੱਨ.ਬੀ ਵਿਚ ਕੰਮ ਸੀ। ਜਦੋਂ ਮੈਂ ਉਥੇ ਗਿਆ ਤਾਂ ਲੰਚ ਬ੍ਰੇਕ ਹੋਇਆ ਸੀ। ਮੈਂ ਵਰਿਆਮ ਦੇ ਦਫ਼ਤਰ ਆ ਗਿਆ ਜੋ ਸਾਹਮਣੇ ਹੀ ਹੈ। ਉਥੇ ਪਹੁੰਚਾ ਤਾਂ ਭਾ ਅਵਤਾਰ ਅਤੇ ਭਾਬੀ ਹੁਰੀਂ ਬੈਠੇ ਸਨ। ਗੱਲਾਂ ਹੋ ਹੀ ਰਹੀਆਂ ਸਨ ਕਿ ਉਨ੍ਹਾਂ ਦਾ ਮੁੰਡਾ ਗੱਡੀ ਲੈ ਕੇ ਉਨ੍ਹਾਂ ਨੂੰ ਲੈਣ ਆ ਗਿਆ। ਉਹ ਚਲੇ ਗਏ।

"ਤੂੰ ਇਨ੍ਹਾਂ ਨੂੰ ਜਾਣਦੈਂ? ਵਰਿਆਮ ਹੁਰਾਂ ਮੈਨੂੰ ਪੁੱਛਿਆ।

"ਹਾਂ, ਇਨ੍ਹਾਂ ਦਾ ਛੋਟਾ ਭਰਾ ਮੱਖਣ ਮੇਰੇ ਨਾਲ ਪੜ੍ਹਦਾ ਹੁੰਦਾ ਸੀ।" ਮੈਂ ਉਨ੍ਹਾਂ ਨੂੰ ਦੱਸਿਆ।

"ਓ...ਹੋ। ਮੈਂ ਵੀ ਓਦਣ ਦਾ ਹੀ ਸੋਚ ਰਿਹਾ ਸਾਂ ਕਿ ਤੇਰੇ ਮੜੰਗੇ ਵਰਗਾ ਮੁੰਡਾ ਕਿਤੇ ਦੇਖਿਆ ਹੋਇਆ। ਅਵਤਾਰ ਹੁਰੀਂ ਮੇਰੇ ਭਰਾ ਲੱਗਦੇ ਹਨ ਮਾਮੇ ਦੇ ਮੁੰਡੇ ਹਨ। ਤੂੰ ਸਾਡੇ ਪਿਤਾ ਜੀ ਨੂੰ ਵੀ ਉਨ੍ਹਾਂ ਦੇ ਘਰ ਹੀ ਦੇਖਿਆ ਹੋਏਗਾ ਤੇ ਆਪਾਂ ਵੀ ਉਥੇ ਹੀ ਮਿਲਦੇ ਹੋਵਾਂਗੇ।" ਉਨ੍ਹਾਂ ਸੋਚਦਿਆਂ ਕਿਹਾ।

'ਹਾਂ, ਉਥੇ ਆਉਂਦਾ ਹੁੰਦਾ ਸੀ ਮੇਰੇ ਵਰਗਾ ਪਤਲਾ ਜਿਹਾ ਮੁੰਡਾ ਨਾਮਧਾਰੀਆਂ ਦਾ। ਦੀਸ਼ਾ ਸੀ ਸ਼ਾਇਦ ਉਸ ਦਾ ਨਾਮ।" ਮੈਂ ਚੇਤੇ ਕਰਦਿਆਂ ਦੱਸਿਆ।

'ਹਾਂ, ਉਹ ਦੀਸ਼ਾ ਹੀ ਸੀ, ਹੁਣ ਉਹ ਜਗਦੀਸ਼ ਸਿੰਘ ਤੇਰੇ ਸਾਹਮਣੇ ਬੈਠਾ। ਹਾਂ ਉਦੋਂ ਸ਼ਾਇਦ ਤੇਰੀਆਂ ਕਹਾਣੀਆਂ ਤਸਵੀਰ ਵਿਚ ਛਪਦੀਆਂ ਹੁੰਦੀਆਂ ਸਨ। ਮੱਖਣ ਦੇ ਕਮਰੇ ਵਿਚ ਪਈ ਹੁੰਦੀ ਸੀ ਹਰ ਮਹੀਨੇ ਦੀ ਤਸਵੀਰ। ਫਿਰ ਜਦੋਂ ਮੱਖਣ ਬੰਬਈ ਚਲੇ ਗਿਆ ਤੂੰ ਵੀ ਨਹੀਂ ਦਿੱਸਿਆ। ਕੀ ਤੂੰ ਵੀ ਉਸ ਨਾਲ ਬੰਬਈ ਚਲੇ ਗਿਆ ਸੀ?"

"ਭਾਈ ਸਾਹਬ! ਦਿਸਣਾ ਕੀ ਸੀ? ਸਮੇਂ ਨੇ ਐਸਾ ਚੱਕਰ ਵਿਚ ਪਾਇਆ ਕਿ ਮੇਰੇ ਪੈਰ ਹੀ ਕਿਤੇ ਨਹੀਂ ਲੱਗਣ ਦਿੱਤੇ।"

ਤੁਸੀਂ ਤਾਂ ਆਪਣੇ ਮਾਮਾ ਸੁਰੈਣ ਸਿੰਘ ਹੁਰਾਂ ਕੋਲ ਬੈਟਰੀਆਂ ਦਾ ਕੰਮ ਸਿੱਖਣ ਲਗੇ ਸੀ। ਫਿਰ ਮੱਖਣ ਨੇ ਦੱਸਿਆ ਸੀ ਕਿ ਤੁਸੀਂ ਜੰਮੂ ਜਾ ਕੇ ਆਪਣਾ ਬੈਟਰੀਆਂ ਦਾ ਕੰਮ ਚਾਲੂ ਕੀਤਾ ਸੀ।

"ਹਾਂ ਚਾਲੂ ਤਾਂ ਕੀਤਾ ਸੀ ਪਰ ਰਾਸ ਨਹੀਂ ਆਇਆ। ਇਕ ਤਾਂ ਥਾਂ ਓਪਰੀ ਸੀ, ਉਤੋਂ ਹੋਰ ਕਈ ਝੰਜਟ ਸਨ। ਕੰਮ ਚਲ ਜਾਂਦਾ ਤਾਂ ਦਿਲ ਵੀ ਲੱਗ ਜਾਂਦਾ। ਦਿਲ ਨਾ ਲੱਗਾ ਤਾਂ ਸਭ ਕੁਝ ਵੇਚ ਵੱਟ ਕੇ ਏਥੇ ਹੀ ਆ ਗਏ। ਬੰਦਾ ਛੜਾ ਛਾਂਟ ਹੋਵੇ ਤਾਂ ਜਿਵੇਂ ਮਰਜ਼ੀ ਫਿਰਦਾ ਰਹੇ। ਪਰਿਵਾਰ ਸੀ, ਬੱਚੇ ਸਨ, ਕੁਝ ਨਾ ਕੁਝ ਤਾਂ ਕਰਨਾ ਹੀ ਪੈਣਾ ਸੀ। ਫਿਰ ਪਤਾ ਨਹੀਂ ਮਨ ਵਿਚ ਕੀ ਆਈ ਇਸ਼ਤਿਹਾਰ ਛਾਪਣ ਦਾ ਕੰਮ ਚਾਲੂ ਕਰ ਲਿਆ। ਏਦੇ ਵਿਚ ਵੀ ਬੜੀ ਨੱਠ ਭੱਜ ਸੀ। ਏਸੇ ਨੱਠ ਭੱਜ ਵਿਚ ਕਈ ਸਾਹਿਤਕ ਸੱਜਣਾਂ ਨਾਲ ਮੇਲ ਹੋਇਆ। ਉਸ ਮੇਲ ਜੋਲ ਨੇ ਆਹ ਪਰਚਾ ਵਰਿਆਮ ਸ਼ੁਰੂ ਕਰਾ ਦਿੱਤਾ। ਇਸ ਨੂੰ ਚਲਾਉਣ ਲਈ ਮਿਹਨਤ ਤਾਂ ਬਹੁਤ ਕਰਨੀ ਪਈ। ਕਈਆਂ ਨੇ ਹੌਂਸਲਾ ਵੀ ਦਿੱਤਾ ਤੇ ਕਈਆਂ ਦਿਲ ਵੀ ਢਾਇਆ। "ਤੂੰ ਇਹ ਕੀ ਪੰਗਾ ਲੈ ਲਿਆ? ਪੰਜਾਬੀ ਦੇ ਪਰਚੇ ਨੂੰ ਪੁੱਛਦਾ ਕੌਣ ਹੈ? ਅੱਗੇ ਵੀ ਤੇਰੇ ਵਰਗਿਆਂ ਕਈਆਂ ਨੇ ਯਤਨ

ਕੀਤੇ ਹਨ, ਕੋਈ ਛੇ ਮਹੀਨੇ ਪਿਛੋਂ ਦੌੜ ਗਿਆ ਤੇ ਕੋਈ ਸਾਲ ਪਿਛੋਂ। ਤੂੰ ਵੀ ਪੈਸਾ ਤੇ ਸਮਾਂ ਬਰਬਾਦ ਕਰਕੇ ਬੈਠ ਜਾਏਗਾ ਮੂਤ ਦੀ ਝੱਗ ਵਾਂਗੂ। ਬੈਟਰੀਆਂ ਦਾ ਕੰਮ ਬੜਾ ਸੋਹਣਾ ਚਲ ਪੈਣਾ ਸੀ, ਪਤਾ ਨਹੀਂ ਕਿਉਂ ਦੌੜ ਗਿਆ।"

ਮੈਂ ਸਾਰਿਆਂ ਦੀਆਂ ਸੁਣਦਾ, ਪਰ ਜੁਆਬ ਕੋਈ ਨਾ ਦਿੰਦਾ। ਕਿਉਂਕਿ ਕਹਿਣ ਵਾਲਾ ਕਿਸੇ ਹੱਦ ਤੱਕ ਸੱਚ ਕਹਿੰਦਾ ਸੀ। ਪਰ ਮੈਂ ਤਾਂ ਹੁਣ ਸਾਰੀ ਓਟ ਸਤਿਗੁਰਾਂ ਉਤੇ ਹੀ ਰੱਖੀ ਹੋਈ ਸੀ। ਮੈਂ ਸਤਿਗੁਰੂ ਜਗਜੀਤ ਸਿੰਘ ਜੀ ਅੱਗੇ ਅਰਦਾਸ ਕਰਦਾ, "ਮਹਾਰਾਜ! ਹੁਣ ਸਿੱਖ ਦੀ ਇੱਜ਼ਤ ਤੁਹਾਡੇ ਹੱਥ ਹੈ। ਭਾਵੇਂ ਤਾਰ ਦਿਓ ਭਾਵੇਂ ਡੋਬ ਦਿਓ।"

"ਸਤਿਗੁਰੂ ਤਾਂ ਆਪ ਹੱਥ ਦੇ ਕੇ ਰੱਖਦੇ ਰਹੇ ਹਨ। ਕਈ ਵਾਰ ਤਾਂ ਨੌਬਤ ਏਥੇ ਤੱਕ ਆ ਜਾਂਦੀ ਸੀ ਕਿ ਮਹੀਨੇ ਦੀ ਵੀਹ ਤਰੀਕ ਤੱਕ ਪਰਚਾ ਛਪਣ ਦੀ ਕੋਈ ਉਮੀਦ ਨਹੀਂ ਸੀ ਹੁੰਦੀ। ਮਨ ਭੰਬਲ ਭੂਸੇ ਪਿਆ ਰਹਿੰਦਾ ਸੀ। ਫਿਰ ਅਚਾਨਕ ਸਤਿਗੁਰੂ ਕ੍ਰਿਪਾ ਕਰ ਦਿੰਦੇ, ਪਰਚਾ ਛਪ ਕੇ 28 ਤਰੀਕ ਨੂੰ ਡਾਕੇ ਪੈ ਜਾਂਦਾ।"

"ਮੈਨੂੰ ਤਾਂ ਕੁਝ ਆਉਂਦਾ ਨਹੀਂ ਸੀ। ਪਰਚੇ ਦੀ ਕੰਪੋਜਿੰਗ ਬਾਹਰੋਂ ਕਰਾਈ ਦੀ ਸੀ। ਫਿਰ ਬਲਦੇਵ ਹੁਰਾਂ ਨੂੰ ਨਵੇਂ ਜ਼ਮਾਨੇ 'ਚੋਂ ਏਥੇ ਲੈ ਆਂਦਾ। ਇਹ ਏਥੇ ਹੀ ਕੰਪੋਜ ਕਰਨ ਲੱਗ ਪਏ। ਇਸ਼ਤਿਹਾਰਾਂ ਵਾਲੀ ਮਸ਼ੀਨ ਉਤੇ ਹੀ ਸੈਟਿੰਗ ਕਰਕੇ ਪੇਪਰ ਛਾਪਣਾ ਸ਼ੁਰੂ ਕਰ ਦਿੱਤਾ। ਫਰਮੇ ਵਗੈਰਾ ਬਲਦੇਵ ਹੁਰੀਂ ਸੈੱਟ ਕਰ ਲੈਂਦੇ। ਫਿਰ ਛੇਤੀਂ ਹੀ ਕੰਪਿਊਟਰ ਆ ਗਿਆ। ਇਕ ਦੋ ਪ੍ਰੈਸ ਵਾਲਿਆਂ ਕੋਲੋਂ ਛਪਾਈ ਕਰਾਈ ਪਰ ਮਜ਼ਾ ਨਾ ਆਇਆ। ਫਿਰ ਛਾਬੜਾ ਪ੍ਰੈਸ ਵਾਲਿਆਂ ਨਾਲ ਮੇਲ ਹੋਇਆ। ਹੁਣ ਸਾਰਾ ਪਰਚਾ ਉਹੀ ਤਿਆਰ ਕਰਦੇ ਹਨ।" ਵਰਿਆਮ ਹੁਰਾਂ ਪਰਚੇ ਦੀ ਸਾਰੀ ਕਹਾਣੀ ਦੱਸੀ।

ਪਰਚਾ ਹੌਲੀ ਹੌਲੀ ਜਗਦੀਸ਼ ਸਿੰਘ ਹੁਰਾਂ ਦੀ ਮਿਹਨਤ ਦਾ ਰੰਗ ਦਿਖਾਉਣ ਲੱਗਾ। ਸਤਿਗੁਰਾਂ ਦੀ ਕ੍ਰਿਪਾ ਅਤੇ ਜਗਦੀਸ਼ ਹੁਰਾਂ ਦੀ ਮਿਹਨਤ ਨੇ ਉਨ੍ਹਾਂ ਨੂੰ ਵਰਿਆਮ ਬਣਾ ਦਿੱਤਾ।

ਬੇਸ਼ੱਕ ਪਰਚਾ ਨਾਮਧਾਰੀ ਸੰਪਰਦਾ ਨਾਲ ਸਬੰਧਤ ਹੈ। ਫਿਰ ਵੀ ਉਸ ਵਿਚ ਸਾਹਿਤਕ ਰੰਗ ਭਰਪੂਰ ਹੁੰਦੇ ਹਨ। ਵਰਿਆਮ ਦੇ ਸੰਪਾਦਕੀ ਬਹੁਤ ਹੀ ਸੂਝ ਬੂਝ ਨਾਲ ਲਿਖੇ ਹੁੰਦੇ ਹਨ। ਉਹ ਦੀਨ ਦੁਨੀਆਂ ਦੀ ਜਾਣਕਾਰੀ ਦਿੰਦੇ ਹਨ।

ਸੰਨ 2011 ਵਿਚ ਵਰਿਆਮ ਹੁਰਾਂ ਨੂੰ ਅਧਰੰਗ ਦਾ ਅਟੈਕ ਹੋ ਗਿਆ ਸੀ। ਬੇਸ਼ਕ ਉਹ ਮੰਜੇ ਉਤੇ ਹੀ ਸਨ, ਫਿਰ ਵੀ ਉਹਨਾਂ ਨੇ ਵਰਿਆਮ ਨੂੰ 28 ਤਰੀਕ ਡਾਕ ਵਿਚ ਪੌਣ ਦਾ ਨਿਯਮ ਟੁੱਟਣ ਨਹੀਂ ਦਿੱਤਾ। ਬਲਦੇਵ ਮਾਧੋਪੁਰੀ ਨੱਠਭੱਜ ਕਰਕੇ ਸਾਰਾ ਮੈਟਰ ਪ੍ਰੈਸ ਵਿਚੋਂ ਲਿਆ ਕੇ ਸੰਤਾਂ ਨੂੰ ਘਰ ਦੇ ਕੇ ਆਉਂਦਾ ਤੇ ਫਿਰ ਉਹ ਸਾਰਾ ਮੈਟਰ ਪੜ੍ਹਕੇ ਬਲਦੇਵ ਨੂੰ ਦੇ ਦਿੰਦੇ। ਚਾਰ ਕੁ ਮਹੀਨੇ ਪਿੱਛੋਂ ਸੰਤ ਜੀ ਦਫ਼ਤਰ ਔਣ ਲੱਗ ਪਏ। ਮਾਲਸ਼ੀਏ ਦੀ ਮਿਹਨਤ ਨੇ ਉਨ੍ਹਾਂ ਨੂੰ ਤੁਰਨ ਜੋਗਾ ਕਰ ਦਿੱਤਾ। ਜਗਦੀਸ਼ ਸਿੰਘ ਹੁਰਾਂ ਦਾ ਜਨਮ ਨਾਮਧਾਰੀ ਪਰਿਵਾਰ ਵਿਚ ਹੋਇਆ। ਉਨ੍ਹਾਂ ਦੇ ਪਿਤਾ ਸਾ. ਨੱਥਾ ਸਿੰਘ ਨਾਮਧਾਰੀ ਸਮਾਜ ਦੇ ਜਥੇਦਾਰ ਸਨ। ਸ. ਨੱਥਾ ਸਿੰਘ ਜੀ ਜਿਥੇ ਲੱਕੜ ਦੇ ਕੰਮ ਦੇ ਵਧੀਆ ਕਾਰੀਗਰ ਸਨ, ਉਥੇ ਉਹ ਹੱਲੇ ਦੇ ਦੀਵਾਨ ਵਿਚ ਢੋਲਕੀ ਵਜਾਉਣ ਦੇ ਵੀ ਮਾਹਰ ਸਨ। ਬਾਅਦ ਵਿਚ ਇਹ ਕਲਾ ਉਨ੍ਹਾਂ ਨੇ ਆਪਣੇ ਪੁੱਤਰ ਦੀਸ਼ੇ ਨੂੰ ਵੀ ਵਿਰਸੇ ਵਿਚ ਦਿੱਤੀ। ਜਗਦੀਸ਼ ਹੁਰੀਂ ਵੀ ਕਮਾਲ ਦੀ ਢੋਲਕੀ ਵਜਾਉਂਦੇ ਸਨ। ਢੋਲਕੀ ਹੀ ਨਹੀਂ ਉਹ ਵਾਇਲਨ ਅਤੇ ਹਰਮੋਨੀਅਮ ਵੀ ਕਮਾਲ ਦਾ ਵਜਾਉਂਦੇ ਸਨ। ਉਨ੍ਹਾਂ ਨੇ ਗੁਰਬਾਣੀ ਦਾ ਕੀਰਤਨ ਕਰਨਾ ਵੀ ਸਿੱਖਿਆ ਸੀ।

ਮਾਤਾ ਘਰੇਲੂ ਸੁਆਣੀ ਸੀ। ਉਨ੍ਹਾਂ ਦਾ ਨਾਮ ਸਵਰਨ ਕੌਰ (ਹਰਨਾਮ ਕੌਰ) ਸੀ। ਸਕੂਲ ਦੇ ਸਰਟੀਫਿਕੇਟ ਅਨੁਸਾਰ ਜਗਦੀਸ਼ ਹੁਰਾਂ ਦਾ ਜਨਮ ਇਕ ਸਤੰਬਰ ਉੱਨੀ ਸੌ ਅਠੱਤੀ ਨੂੰ ਪਿੰਡ ਢੇ ਤਹਿਸੀਲ ਨਾਰੋਵਾਲ, ਜ਼ਿਲ੍ਹਾ ਸਿਆਲਕੋਟ ਪੰਜਾਬ ਵਿਚ ਹੋਇਆ। ਜਗਦੀਸ਼ ਹੁਰਾਂ ਤੋਂ ਛੋਟੇ ਹਨ ਨਰੈਣ ਸਿੰਘ ਬੈਂਕ ਆਫ ਬੜੌਦਾ ਵਿਚੋਂ ਮੈਨੇਜਰ ਰਿਟਾਇਆ ਹੋਏ ਹਨ। ਉਨ੍ਹਾਂ ਤੋਂ ਛੋਟੀ ਇਕ ਭੈਣ ਹੈ।

ਜਗਦੀਸ਼ ਹੁਰਾਂ ਮੁਢਲੀ ਵਿੱਦਿਆ ਖਾਲਸਾ ਸਕੂਲ ਰਾਵਲਪਿੰਡੀ ਅਤੇ ਸਰਕਾਰੀ ਸਕੂਲ ਗੋਤਾ ਫਤਿਹਗੜ੍ਹ ਨਾਰੋਵਾਲ ਤੋਂ ਪ੍ਰਾਪਤ ਕੀਤੀ। ਫਿਰ ਮੁਲਕ ਵੰਡਿਆ ਗਿਆ। ਉਹ ਜਲੰਧਰ ਆ ਗਏ। ਅਗਲੀ ਪੜ੍ਹਾਈ ਉਨ੍ਹਾਂ ਦੁਆਬਾ ਖਾਲਸਾ ਹਾਈ ਸਕੂਲ ਲਾਡੋਵਾਲੀ ਜਲੰਧਰ ਤੋਂ ਦਸਵੀਂ ਪਾਸ ਕਰਕੇ ਲਾਇਲਪੁਰ ਖਾਲਸਾ ਕਾਲਜ ਲਾਡੋਵਾਲੀ ਰੋਡ ਜਲੰਧਰ ਤੋਂ ਐੱਫ.ਏ. ਪਾਸ ਕੀਤੀ। ਫਿਰ ਉਨ੍ਹਾਂ ਗਿਆਨੀ ਹੀਰਾ ਸਿੰਘ ਦਰਦ (ਸਾਹਿਤਕਾਰ) ਦੇ ਫੁਲਵਾੜੀ ਗਿਆਨੀ ਕਾਲਜ ਜਲੰਧਰ ਤੋਂ ਗਿਆਨੀ ਪਾਸ ਕੀਤੀ। ਪੜ੍ਹਾਈ ਦੇ ਨਾਲ ਨਾਲ ਉਹ ਆਪਣੇ ਮਾਮਾ ਜੀ ਸੁਰੈਣ ਸਿੰਘ ਹੁਰਾਂ ਕੋਲ ਬੈਟਰੀ ਬਣਾਉਣ ਦਾ ਕੰਮ ਵੀ ਸਿੱਖਦੇ ਰਹੇ। ਕੰਮ ਦਾ ਜੁਗਾੜ ਤਾਂ ਕਿਤੇ ਨਾ ਬਣਿਆ। ਮਾਤਾ ਪਿਤਾ ਉਨ੍ਹਾਂ ਦੀ ਸ਼ਾਦੀ ਕਰਨ ਬਾਰੇ ਸੋਚਣ ਲੱਗ ਪਏ। ਕਰ ਕਰਾ ਕੇ ਉਨ੍ਹਾਂ ਦੀ ਮੰਗਣੀ ਹੋ ਗਈ ਤੇ ਔਂਸੂ ਦੇ ਮੇਲੇ ਸਮੇਂ ਵਿਆਹ ਦੀ ਤਰੀਕ ਵੀ ਪੱਕੀ ਹੋ ਗਈ।

ਇਸ ਵਿਆਹ ਬਾਰੇ 'ਸੰਤ ਹੁਰੀਂ' ਬਾਅਦ ਵਿਚ ਪਰਚੇ ਲਈ ਇਕ ਲੇਖ ਵਿਚ ਬਹੁਤ ਹੀ ਦਿਲਚਸਪ ਗੱਲਾਂ ਦਾ ਖੁਲਾਸਾ ਕਰਦੇ ਹਨ। ਉਹ ਲਿਖਦੇ ਹਨ, "ਮੇਰਾ ਵਿਆਹ ਕੋਈ ਖਾਸ ਘਟਨਾ ਨਹੀਂ ਸੀ। ਪਰ ਸਮੇਂ ਨੇ ਪਲਸੇਟਾ ਮਾਰ ਕੇ ਇਸ ਨੂੰ ਖਾਸ ਬਣਾ ਦਿੱਤਾ। ਕਿਉਂਕਿ ਵਿਆਹ ਕਰਾਉਣ ਵਾਸਤੇ ਮੈਂ ਤਿਆਰ ਨਹੀਂ ਸੀ। 30 ਰੁ. ਮਹੀਨਾ ਕਮਾਉਣ ਵਾਲੇ ਬੰਦੇ ਲਈ ਵਿਆਹ ਕੀ ਹੁੰਦਾ ਹੈ? ਨਾ ਮੇਰੀ ਮਾਂ ਨੂੰ ਤੇ ਨਾ ਹੀ ਮੇਰੀ ਬਣਨ ਵਾਲੀ ਜੀਵਨ ਸਾਥਣ ਦੀ ਮਾਂ ਨੂੰ ਫਿਕਰ ਸੀ ਕਿ ਇਹ ਦੰਪਤੀ ਜੋੜਾ ਖਾਵੇਗਾ ਕਿੱਥੋਂ? ਬੱਸ ਇਕ

ਵਿਸ਼ਵਾਸ ਹੀ ਸੀ ਕਿ ਸਭ ਕੁਝ ਠੀਕ ਹੋ ਜਾਏਗਾ।"

"ਅਸੀਂ ਆਪਣੇ ਘਰ ਦੇ ਛੋਟੇ ਜਿਹੇ ਵਿਹੜੇ ਵਿਚ ਬੈਠੇ ਵਿਆਹ ਦੀਆਂ ਗੱਲਾਂ ਕਰਕੇ ਅਨੰਦ ਲੈ ਰਹੇ ਸਾਂ। ਬਾਹਰ ਸਾਈਕਲ ਦੀ ਘੰਟੀ ਵੱਜੀ। ਮੈਂ ਬਾਹਰ ਗਿਆ ਤਾਂ ਸ. ਅਮਰ ਸਿੰਘ ਜੜ੍ਹਾਂ ਵਾਲੀਏ ਖੜੇ ਸਨ। ਉਨ੍ਹਾਂ ਦੀ ਫੈਕਟਰੀ ਸੰਤ ਇੰਜੀਨੀਅਰ ਵਰਕਸ ਬਹੁਤ ਮਸ਼ਹੂਰ ਸੀ। ਉਨ੍ਹਾਂ ਆਪਣੇ ਅੰਤ ਸਮੇਂ ਬਾਰੇ ਪਹਿਲੋਂ ਹੀ ਦੱਸ ਦਿੱਤਾ ਹੋਇਆ ਸੀ। ਉਨ੍ਹਾਂ ਜੋ ਗੱਲ ਮੈਨੂੰ ਦੱਸੀ, ਸੁਣਕੇ ਮੇਰੇ ਪੈਰਾਂ ਹੇਠੋਂ ਜ਼ਮੀਨ ਹੀ ਖਿਸਕ ਗਈ। ਉਹ ਚਲੇ ਗਏ ਤੇ ਮੈਂ ਅੰਦਰ ਆ ਕੇ ਦੱਸਿਆ, "ਲਓ ਕਰ ਲਓ ਵਿਆਹ।"

"ਸਭ ਨੂੰ ਪਤਾ ਲੱਗ ਗਿਆ ਕਿ ਕੋਈ ਐਸੀ ਗੱਲ ਹੋ ਗਈ ਹੈ ਕੋਈ ਐਸੀ ਘਟਨਾ ਘਟ ਗਈ ਹੈ, ਜਿਸ ਕਾਰਣ ਵਿਆਹ ਨਹੀਂ ਹੋ ਸਕਣਾ। ਜਦੋਂ ਮੈਂ ਇਹ ਦੱਸਿਆ ਕਿ ਸ. ਅਮਰ ਸਿੰਘ ਹੁਰੀਂ ਦਸਕੇ ਗਏ ਹਨ ਕਿ "ਸਤਿਗੁਰੂ ਪ੍ਰਤਾਪ ਸਿੰਘ ਜੀ ਚੜ੍ਹਾਈ ਕਰ ਗਏ ਹਨ।" ਤਾਂ ਸਭ ਉਤੇ ਜਿਵੇ ਬੰਬ ਦਾ ਗੋਲਾ ਫਟ ਗਿਆ ਹੋਵੇ।"

"ਮੈਂ ਉਦੋਂ ਮਾਮਾ ਸੁਰੈਣ ਸਿੰਘ ਹੁਰਾਂ ਕੋਲ ਬੈਟਰੀਆਂ ਦਾ ਕੰਮ ਸਿੱਖਦਾ ਸੀ। ਉਨ੍ਹਾਂ ਕੋਲ ਬਹੁਤ ਸਾਰੀਆਂ ਕਾਰਾਂ ਮੁਰੰਮਤ ਲਈ ਆਉਂਦੀਆਂ ਸਨ। ਕਈ ਰਿਸ਼ਤੇਦਾਰ ਵਿਆਹ ਸ਼ਾਦੀ ਲਈ ਮੰਗਵੀਂ ਲੈ ਜਾਂਦੇ ਸਨ। ਮੈਂ ਵੀ ਆਸ ਲਾ ਲਈ ਕਿ ਵਿਆਹੁਣ ਬਿਊਕ ਵਿਚ ਜਾਵਾਂਗੇ। ਜਿਸ ਦਿਨ ਵਿਆਹੁਣ ਜਾਣਾ ਸੀ, ਬਿਊਕ ਤਾਂ ਨਾ ਮਿਲੀ, ਸਟੇਸ਼ਨ ਵੈਗਨ ਹੀ ਰਹਿ ਗਈ ਮੇਰੇ ਜੋਗੀ। ਉਸਦਾ ਵੀ ਸਿਵਾਏ ਹਾਰਨ ਤੋਂ ਬਾਕੀ ਸਭ ਕੁਝ ਵੱਜਦਾ (ਖੜਕਦਾ) ਸੀ। ਸਿਵਾਏ ਬੱਤੀਆਂ ਦੇ ਹਰ ਥਾਂ ਚੰਗਿਆੜੇ ਛੱਡਦੀ ਸੀ। ਮਾਮਾ ਜੀ ਕਹਿਣ ਲੱਗੇ, "ਇਹ ਗੱਡੀ ਠੀਕ ਰਹੇਗੀ, ਜਿੰਨੀਆਂ ਮਰਜ਼ੀ ਸਵਾਰੀਆਂ ਲੱਦ ਲਓ। ਜਿੰਨੇ ਦਿਨ ਮਰਜ਼ੀ ਚਲਾਓ।"

"ਅਸੀਂ ਵੀ ਗੱਡੀ ਠੂਸ ਕੇ ਭਰ ਲਈ ਤੇ ਤੁਰ ਪਏ ਵਿਆਹੁਣ। ਇਕ ਥਾਂ ਤੋਂ ਤਾਂ ਬਚ ਕੇ ਨਿਕਲ ਗਏ ਪਰ ਫਗਵਾੜੇ ਤਾਂ ਸਿਪਾਹੀ ਨੇ ਰੋਕ ਹੀ ਲਿਆ। ਉਸਨੇ ਹੱਸਦਿਆਂ ਟਿੱਚਰ ਕੀਤੀ, "ਬਰਾਤੇ ਚੱਲੇ ਹੋ, ਇਸ ਨੂੰ ਕੋਈ ਨੰਬਰ ਤਾਂ ਲਾ ਲੈਂਦੇ।" ਮਾਮਾ ਜੀ ਨੇ ਕਿਤਿਓਂ ਚਾਕ ਦਾ ਟੋਟਾ ਲੱਭਕੇ, ਨੰਬਰ ਚੇਤੇ ਕਰਕੇ ਮਡਗਾਰਡ ਉਤੇ ਹੀ ਲਿਖ ਦਿੱਤਾ। ਜੋ ਭੈਣੀ ਸਾਹਿਬ ਜਾ ਕੇ ਕਾਗਜ਼ ਉਤੇ ਸਿਆਹੀ ਨਾਲ ਲਿਖ ਕੇ ਮਾਹਾਂ ਦੀ ਦਾਲ ਰਗੜ ਕੇ ਉਸ ਨਾਲ ਚਿਪਕਾਇਆ।

ਅਗਲੇ ਦਿਨ ਵੱਡਾ ਸਮਾਗਮ ਸੀ। ਮਹਾਰਾਜਾ ਪਟਿਆਲਾ ਯਾਦਵਿੰਦਰ ਸਿੰਘ, ਸਵਰਨ ਸਿੰਘ ਹੋਮ ਮਨਿਸਟਰ ਅਤੇ ਗਿਆਨੀ ਜ਼ੈਲ ਸਿੰਘ ਵਰਗੇ ਬਹੁਤ ਸਾਰੇ ਵੱਡੇ ਵੱਡੇ ਨੇਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸ਼ਰਧਾਂਜਲੀਆਂ ਦੇਣ ਅਤੇ ਆਏ ਹੋਏ ਸਨ। ਜਗਜੀਤ ਸਿੰਘ ਜੀ ਨੂੰ ਨਮਸਕਾਰ ਕਰਨ।

ਸਤਿਗੁਰੂ ਜਗਜੀਤ ਸਿੰਘ ਜੀ ਨੂੰ ਗੁਰਿਆਈ ਦੀ ਦਸਤਾਰ ਸਜਾਈ ਗਈ। ਉਨ੍ਹਾਂ ਖੜੇ ਹੋ ਕੇ ਸਾਰਿਆਂ ਨੂੰ ਦਰਸ਼ਨ ਦਿੱਤੇ।"

"ਅਗਲੇ ਦਿਨ 10 ਸਤੰਬਰ 1959 ਨੂੰ ਤੜਕੇ ਹੀ ਸਾਨੂੰ ਅਨੰਦ ਕਾਰਜ ਲਈ ਮੰਡਪ ਵਿਚ ਬੈਠਾ ਦਿੱਤਾ।" ਆਸਾ ਦੀ ਵਾਰ ਦਾ ਕੀਰਤਨ ਹੋਇਆ। ਫਿਰ ਹਵਨ ਵਿਚੋਂ ਅੰਮ੍ਰਿਤ ਛਕਾਇਆ ਗਿਆ। ਚਾਰ ਲਾਵਾਂ ਹੋਈਆਂ ਤੇ ਅਨੰਦ ਕਾਰਜ ਹੋ ਗਿਆ। ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਪਹਿਲਾ ਅਨੰਦ ਕਾਰਜ ਦਾ ਸਮਾਗਮ ਸੀ ਜੋ ਇਤਿਹਾਸ ਬਣ ਗਿਆ।

ਸਤੰਬਰ 15 ਵਿਚ ਜਗਦੀਸ਼ ਹੁਰਾਂ ਨੂੰ ਫਿਰ ਅਟੈਕ ਹੋ ਗਿਆ। ਉਹ ਮੰਜੇ ਜੋਗੇ ਹੀ ਰਹਿ ਗਏ। ਪੜ੍ਹਣਾ ਲਿਖਣਾ ਤਾਂ ਇਕ ਪਾਸੇ ਉਨ੍ਹਾਂ ਵਿਚ ਬੈਠਣ ਦੀ ਤਾਕਤ ਵੀ ਨਾ ਰਹੀ। ਉਨ੍ਹਾਂ ਨੂੰ ਇਸ ਗੱਲ ਦਾ ਵੀ ਸਦਮਾ ਸੀ ਕਿ ਉਹ ਆਪਣੀ ਜੀਵਨ ਸਾਥਣ ਬਖਸ਼ੀਸ਼ ਕੌਰ ਜੋ ਕਾਫੀ ਚਿਰ ਤੋਂ ਬਿਮਾਰ ਸਨ ਤੇ ਆਪਣੀ ਬੇਟੀ ਡਾ. ਰਾਜਵੰਤ ਕੌਰ ਕੋਲ ਲੁਧਿਆਣੇ ਜ਼ੇਰੇ ਇਲਾਜ ਸਨ। ਉਨ੍ਹਾਂ ਦਾ ਹਾਲ ਵੀ ਨਹੀਂ ਸੀ ਜਾਣ ਸਕਦੇ। ਆਪਣੇ ਦਿਲ ਦੀ ਗੱਲ ਵੀ ਕਿਸੇ ਨੂੰ ਨਹੀਂ ਸੀ ਦੱਸ ਸਕਦੇ। ਜਗਦੀਸ਼ ਸਿੰਘ ਹੁਰਾਂ ਦੀ ਦੇਖਭਾਲ ਉਨ੍ਹਾਂ ਦੇ ਛੋਟੇ ਭਰਾ ਨਰੈਣ ਸਿੰਘ ਅਤੇ ਭਰਜਾਈ ਜੀ ਕਰ ਰਹੇ ਸਨ। ਇਲਾਜ ਦੇ ਬਾਵਜੂਦ ਉਨ੍ਹਾਂ ਦੀ ਸਿਹਤ ਡਿਗਦੀ ਜਾ ਰਹੀ ਸੀ।

ਇਕ ਦਿਨ ਸਤਿਗੁਰੂ ਉਦੇ ਸਿੰਘ ਜੀ ਉਨ੍ਹਾਂ ਦਾ ਹਾਲ ਪੁੱਛਣ ਜਲੰਧਰ ਘਰ ਆਏ। ਜਗਦੀਸ਼ ਹੁਰਾਂ ਦੀ ਹਾਲਤ ਦੇਖਕੇ, ਸਤਿਗੁਰਾਂ ਨੇ ਉਨ੍ਹਾਂ ਨੂੰ ਡੇਰੇ ਆ ਜਾਣ ਲਈ ਕਿਹਾ। ਵਰਿਆਮ ਹੁਰਾਂ ਪਰਚੇ ਦੀ ਫਿਕਰ ਕੀਤੀ।

"ਤੁਸੀਂ ਪਰਚੇ ਦੀ ਫਿਕਰ ਨਾ ਕਰੋ, ਪਰਚਾ ਚੱਲੇਗਾ।" ਸਤਿਗੁਰਾਂ ਦੇ ਬਚਨ ਨਾਲ ਵਰਿਆਮ ਹੁਰਾਂ ਦੇ ਚਿਹਰੇ 'ਤੇ ਖੇੜਾ ਆ ਗਿਆ।

ਅਕਤੂਬਰ ਨਵੰਬਰ-ਦਸੰਬਰ 15 ਦੇ ਪਰਚੇ ਜਿਵੇਂ ਕਿਵੇਂ ਬਲਦੇਵ ਹੁਰਾਂ ਕੱਢੇ। ਡਿਗੇ ਮਿਆਰ ਤੋਂ ਪਰਚੇ ਦੇ ਵਾਰਸ ਦੀ ਬਿਮਾਰੀ ਦਾ ਹਾਲ ਪਤਾ ਲੱਗ ਰਿਹਾ ਸੀ। ਵਰਿਆਮ ਹੁਰਾਂ ਦੀ ਬਿਮਾਰੀ ਦਾ ਜਾਣ ਕੇ ਕਈ ਲੇਖਕ ਮੈਟਰ ਘੱਲਣੋਂ ਹਟ ਗਏ ਸਨ। ਜਿਨ੍ਹਾਂ ਨੂੰ ਵਰਿਆਮ ਹੁਰਾਂ ਨਾਲ ਮੁਹੱਬਤ ਸੀ ਉਹੀ ਰਚਨਾਵਾਂ ਭੇਜ ਰਹੇ ਸਨ। ਜੋ ਛਪ ਰਹੀਆਂ ਸਨ।

ਦਸੰਬਰ ਵਿਚ ਸੰਤ ਹੁਰਾਂ ਨੂੰ ਡੇਰੇ ਪਹੁੰਚਾ ਦਿੱਤਾ ਗਿਆ। ਜਿਥੇ ਦੋ ਸੇਵਾਦਾਰ ਉਨ੍ਹਾਂ ਦੀ ਦੇਖਭਾਲ ਕਰਦੇ। ਉਨ੍ਹਾਂ ਦੀ ਸਿਹਤ ਵਿਚ ਕਾਫੀ ਫਰਕ ਪੈ ਗਿਆ। ਉਹ ਫੋਨ ਉਤੇ ਗੱਲ ਕਰਨ ਲੱਗੇ। ਸਾਨੂੰ ਆਸਾ ਬੱਝ ਗਈ ਕਿ ਵਰਿਆਮ ਹੁਰੀਂ ਨਵੇਂ ਸਾਲ ਤੋਂ ਪਹਿਲਾਂ ਠੀਕ ਹੋ ਕੇ ਜਲੰਧਰ ਆ ਜਾਣਗੇ। ਪਰ... 31 ਦਸੰਬਰ ਦੀ ਰਾਤ ਨੂੰ ਫਿਰ ਅਟੈਕ ਹੋ ਗਿਆ ਜਿਸਦਾ ਕਿਸੇ ਨੂੰ ਪਤਾ ਨਾ ਲੱਗਾ, ਤੇ ਉਹ ਕੋਮਾ ਵਿਚ ਚਲੇ ਗਏ।

ਸਤਿਗੁਰਾਂ ਨੇ ਇਕ ਵਾਰ ਫਿਰ ਨਰੈਣ ਸਿੰਘ ਹੁਰਾਂ ਨੂੰ ਕਿਹਾ ਕਿ ਪਰਚਾ ਕਿਸੇ ਹਾਲਤ 'ਚ ਬੰਦ ਨਹੀਂ ਹੋਣਾ ਚਾਹੀਦਾ। ਇਸ ਪਰਚੇ ਨੇ ਨਾਮਧਾਰੀ ਸਮਾਜ ਦੀ ਬਹੁਤ ਸੇਵਾ ਕੀਤੀ ਹੈ।

ਸ. ਨਰੈਣ ਸਿੰਘ ਜੀ ਹੁਣ ਪੂਰੀ ਤਨਦੇਹੀ ਨਾਲ ਪਰਚੇ ਨੂੰ ਸਫਲ ਕਰਨ ਲਈ ਮਿਹਨਤ ਕਰ ਰਹੇ ਹਨ। ਪਰਚੇ ਦਾ ਮਿਆਰ ਅਤੇ ਦਿੱਖ ਵਿਚ ਦਿਨੋ ਦਿਨ ਨਿਖਾਰ ਆ ਰਿਹਾ ਹੈ।

ਇਹ ਗੱਲ ਕੋਈ ਨਹੀਂ ਸੋਚ ਸਕਦਾ ਕਿ ਕਦੋਂ ਕੀ ਕ੍ਰਿਸ਼ਮਾ ਹੋ ਜਾਏ। ਵਰਿਆਮ ਹੁਰੀਂ ਵਿਸ਼ਵਾਸ਼ ਦੀ ਇਕ ਮਿਸਾਲ ਕਾਇਮ ਕਰ ਗਏ ਹਨ 41 ਸਾਲ ਪਰਚਾ ਨਿਰਵਿਘਨ ਪਾਠਕਾਂ ਤੱਕ ਪਹੁੰਚਾ ਕੇ।

ਪੁਰਾਣੇ ਸਮਿਆਂ ਵਿਚ ਜਦੋਂ ਘਰ ਦਾ ਕੋਈ ਜੀਅ ਕਿਸੇ ਸਫ਼ਰ ਉਤੇ ਜਾਂਦਾ ਸੀ ਤਾਂ ਉਹ ਆਪਣੇ ਸਾਰੇ ਰਿਸ਼ਤੇਦਾਰਾਂ ਨੂੰ ਮਿਲਕੇ ਜਾਂਦਾ ਸੀ। ਕਿਉਂਕਿ ਲੰਬੇ ਅਤੇ ਪੈਦਲ ਸਫਰ ਕਰਦਿਆਂ ਰਾਹ ਵਿਚ ਕਈ ਜੰਗਲ ਬੇਲੇ ਦਰਿਆ ਆਉਂਦੇ ਸਨ। ਕਈ ਮੁਸਾਫਿਰ ਘਟਨਾਵਾਂ ਦਾ ਸ਼ਿਕਾਰ ਹੋ ਜਾਂਦੇ ਹਨ ਤੇ ਉਹ ਵਾਪਸ ਨਹੀਂ ਸੀ ਪਹੁੰਚਦੇ ਪਰਿਵਾਰ ਨਾਲੋਂ ਵਿਛੜ ਜਾਂਦੇ ਸਨ। ਪਰਿਵਾਰ ਵਾਲੇ ਹਮੇਸ਼ਾਂ ਉਨ੍ਹਾਂ ਦੀ ਉਡੀਕ ਵਿਚ ਰਹਿੰਦੇ ਸਨ। ਉਨ੍ਹਾਂ ਦੀ ਉਡੀਕ ਉਦੋਂ ਤੱਕ ਨਹੀਂ ਸੀ ਮੁੱਕਦੀ ਜਦੋਂ ਤੱਕ ਉਨ੍ਹਾਂ ਨੂੰ ਗਏ ਸੱਜਣ ਦੀ ਮੌਤ ਦਾ ਪੂਰੀ ਤਰ੍ਹਾਂ ਪਤਾ ਨਹੀਂ ਸੀ ਲੱਗ ਜਾਂਦਾ।

ਸੰਪਾਦਕ ਵਰਿਆਮ ਜਗਦੀਸ਼ ਸਿੰਘ ਜੀ ਕੋਈ ਸਾਲ ਭਰ ਤੋਂ ਕੋਮਾ ਵਿਚ ਸਨ। ਜਿਸ ਦਿਨ ਉਹ ਜਲੰਧਰੋਂ ਭੈਣੀ ਸਾਹਿਬ ਲਈ ਗਏ ਸਨ ਤਾਂ ਸਾਨੂੰ ਸਾਰਿਆਂ ਨੂੰ ਇਹ ਉਮੀਦ ਸੀ ਕਿ ਉਹ ਜਲਦੀ ਹੀ ਸਿਹਤਜਾਬ ਹੋ ਕੇ ਜਲੰਧਰ ਆ ਜਾਣਗੇ। ਪਰ ਉਥੇ ਜਾ ਕੇ ਦੋ ਕੁ ਮਹੀਨੇ ਪਿੱਛੋਂ ਉਨ੍ਹਾਂ ਨੂੰ ਅਟੈਕ ਹੋ ਗਿਆ ਤੇ ਉਹ ਕੋਮਾ ਵਿਚ ਚਲੇ ਗਏ। ਫਿਰ ਵੀ ਸਾਨੂੰ ਉਮੀਦ ਸੀ ਕਿ ਉਹ ਜਲਦੀ ਠੀਕ ਹੋ ਕੇ ਆ ਜਾਣਗੇ। ਕੋਮਾ ਲੰਬੇ ਤੇ ਅਣਡਿੱਠੇ ਸਫ਼ਰ ਵਾਂਗ ਹੁੰਦਾ ਹੈ। ਪਰ ਤਾਂ ਵੀ ਪਿਛਲਿਆਂ ਨੂੰ ਆਪਣੇ ਸੱਜਣ ਨਾਲ ਉਮੀਦ ਵਾਲੀ ਡੋਰ ਨਾਲ ਬੰਨ੍ਹ ਰੱਖਦਾ ਹੈ। ਜਿਵੇਂ ਜਿਵੇਂ ਬੇਹੋਸ਼ੀ ਦਾ ਦੌਰ ਲੰਬਾ ਹੁੰਦਾ ਜਾਂਦਾ ਹੈ, ਉਮੀਦ ਦਾ ਧਾਗਾ ਹੌਲੀ ਹੌਲੀ ਖਿੱਚ ਹੋਈ ਜਾਂਦਾ ਹੈ ਤੇ ਕਮਜ਼ੋਰ ਹੋਈ ਜਾਂਦਾ ਹੈ। ਏਸੇ ਤਰ੍ਹਾਂ ਵਰਿਆਮ ਜੀ ਦੀ ਬੇਹੋਸ਼ੀ ਦਾ ਧਾਗਾ ਇਨਾ ਖਿੱਚ ਹੋ ਗਿਆ ਕਿ ਉਹ 4 ਮਾਰਚ ਰਾਤੀਂ ਸਾਢੇ ਦਸ ਵਜੇ ਟੁੱਟ ਗਿਆ ਉਨ੍ਹਾਂ ਦੀ ਰੂਹ ਆਜ਼ਾਦ ਹੋ ਗਈ। ਸਾਡੀ ਉਮੀਦ ਟੁੱਟ ਗਈ।

*98762-08542*



## ਇੱਕ ਮਿੱਤਰ =ਪਿਆਰਾ ਚਲਾ ਗਿਆ...

ਇੱਕ ਮਿੱਤਰ-ਪਿਆਰਾ ਚਲਾ ਗਿਆ।
ਇੱਕ ਗੁਰੂ-ਦੁਲਾਰਾ ਚਲਾ ਗਿਆ।
'ਵਰਿਆਮ' ਰਿਸਾਲੇ ਦਾ ਬਾਨੀ,
ਇੱਕ ਸ਼ਖ਼ਸ ਨਿਆਰਾ ਚਲਾ ਗਿਆ।
ਗਿਆਨ-ਧਿਆਨ ਦਾ ਮੁਤਲਾਸ਼ੀ,
ਨੇਮੀ ਅਤੇ ਪ੍ਰੇਮੀ ਬਾਣੀ ਦਾ,
ਪੜ੍ਹਿਆ-ਗੁੜ੍ਹਿਆ, ਆਲਿਮ-ਫ਼ਾਜ਼ਿਲ,
ਦਾਨਿਸ਼ਵਰ ਭਾਰਾ ਚਲਾ ਗਿਆ।
ਨਾਮਧਾਰੀ-ਪੰਥ ਦੀ ਮਾਲਾ ਦਾ,
ਸੱਚਾ-ਸੁੱਚਾ ਮਾਣਕ-ਮੋਤੀ,
ਬੇਬਾਕ, ਨਿਡਰ ਤੇ ਜ਼ਿੰਦਾ-ਦਿਲ,
ਅਣਥੱਕ ਬੁਲਾਰਾ ਚਲਾ ਗਿਆ।
ਗੁਣ ਗਾਉਂਦਾ ਗੁਰੂਆਂ ਪੀਰਾਂ ਦੇ
ਅਤੇ ਗਾਥਾ ਬੀਰ ਸ਼ਹੀਦਾਂ ਦੀ,
ਸੇਵਾ ਲਈ ਹਮੇਸ਼ਾ ਹੀ ਤੱਤਪਰ,
ਇੱਕ ਸਿੱਖ ਸਚਿਆਰਾ ਚਲਾ ਗਿਆ।
ਹਿੰਦੂ-ਸਿੱਖ ਏਕਤਾ ਦਾ ਹਾਮੀ,
ਹਰਕਾਰਾ ਸੁੱਚੀਆਂ ਪ੍ਰੀਤਾਂ ਦਾ,
ਪਿਆਰ-ਮੁਹੱਬਤ ਦਾ ਹੋਕਾ
ਦਿੰਦਾ ਵਣਜਾਰਾ ਚਲਾ ਗਿਆ।
ਉਹ ਕੌਮ ਦਾ ਸੱਚਾ ਦਰਦੀ ਸੀ,
ਅਤੇ ਅਲੰਬਰਦਾਰ ਪੰਜਾਬੀ ਦਾ,
ਕਈ ਖ਼ਵਾਬ ਅਧੂਰੇ ਦਿਲ ਵਿੱਚ ਲੈ,
ਕਰ ਬੰਦ ਪਟਾਰਾ, ਚਲਾ ਗਿਆ।
'ਬਖ਼ਸ਼ੀਸ਼' ਵੀ ਇੱਕ ਬਖਸ਼ਿਸ਼ ਹੀ ਸੀ,
ਜਿਹਦੇ ਸਾਥ 'ਚ ਮੰਜ਼ਿਲਾਂ ਸਰ ਹੋਈਆਂ,
ਉਸੇ ਨੂੰ ਮਿਲਣ ਲਈ ਸ਼ਾਇਦ,
ਹੋ ਸਮੇਟ ਪਸਾਰਾ ਚਲਾ ਗਿਆ।
ਰਜਵੰਤ, ਸਤਵੰਤ ਤੇ ਗੁਰਦਰਸ਼ਨ,
ਕਿਸ-ਕਿਸ ਦਾ ਦਰਦ ਬਿਆਨ ਕਰਾਂ
ਅਣਟੁੱਟ ਜੋ ਪ੍ਰੀਤਾਂ ਵੰਡਦਾ ਸੀ,
ਉਹ ਪ੍ਰੀਤ-ਹੁਲਾਰਾ ਚਲਾ ਗਿਆ।
'ਅਰਸ਼ੀ' ਪ੍ਰਵਾਰ ਮਸੋਸੇ ਨੂੰ
ਅੱਜ ਕਿਹੜਾ ਦੇਵੇ ਦਿਲਬਰੀਆਂ,
ਜਦ ਮੰਨ 'ਜਗਦੀਸ਼' ਦੇ ਭਾਣੇ ਨੂੰ,
ਸਾਥੋਂ ਕਰਕੇ ਕਿਨਾਰਾ ਚਲਾ ਗਿਆ।
ਇੱਕ ਮਿੱਤਰ-ਪਿਆਰਾ ਚਲਾ ਗਿਆ।
ਇੱਕ ਗੁਰੂ-ਦੁਲਾਰਾ ਚਲਾ ਗਿਆ।

*-ਨਿਰਵੈਰ ਸਿੰਘ ਅਰਸ਼ੀ*
*ਸ੍ਰੀ ਅਨੰਦਪੁਰ ਸਾਹਿਬ*
*098886-36413*

# "ਇਕ ਟਕਸਾਲੀ ਨਾਮਧਾਰੀ"

ਜਗਦੀਸ਼ ਸਿੰਘ ਬਾਰੇ ਗਲ ਕਰਦਿਆਂ ਬਹੁਤ ਜ਼ਿਆਦਾ ਪਿਛੇ ਨਾ ਜਾਂਦਿਆਂ, ਸੰਨ ਪਝੱਤਰ ਵਿਚ ਜਦੋਂ ਜੰਮੂ ਤੋਂ ਆ ਕੇ ਜਲੰਧਰ ਪ੍ਰਿੰਟਿੰਗ ਪ੍ਰੈਸ ਲਾਈ ਉਦੋਂ ਤੱਕ ਜਗਦੀਸ਼ ਸਿੰਘ ਦੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਇਕ ਅਨਿੰਨ ਭਗਤ ਵਾਲੀ ਨੇੜਤਾ ਹੋ ਚੁੱਕੀ ਸੀ।

ਪ੍ਰਿੰਟਿੰਗ ਪ੍ਰੈਸ ਦਾ ਕੰਮ ਬਿਲਕੁਲ ਮੁੱਢਲੀ ਸਟੇਜ ਤੇ ਸੀ। ਮੈਟਰ ਕੰਪੋਜ਼ ਕਰਨ ਲਈ "ਨਵੇਂ ਜ਼ਮਾਨੇ" ਤੋਂ ਪਾਰਟ ਟਾਈਮ ਬੰਦੇ ਆਉਂਦੇ ਸਨ। ਮਾਰਕਿਟ ਵਿਚ ਵੀ ਅਜੇ ਬਹੁਤੀ ਜਾਣ ਪਛਾਣ ਨਹੀਂ ਹੋਈ ਸੀ। ਭੈਣੀ ਸਾਹਿਬ ਵਿਚ ਹੋਣ ਵਾਲੇ 'ਸੰਗੀਤ ਦੇ ਪ੍ਰੋਗਰਾਮ ਤੇ ਹੋਰ ਵੀ ਭੈਣੀ ਸਾਹਿਬ ਤੋਂ ਬਾਹਰ ਵੀ ਹੋਣ ਵਾਲੇ ਸੰਗੀਤ ਦੇ ਪ੍ਰੋਗਰਾਮਾਂ ਵਿਚ ਹਾਜ਼ਰ ਹੋਣ ਲਈ ਦੂਸਰੇ ਚੋਥੇ ਦਿਨ ਪਾਤਸ਼ਾਹ ਦਾ ਹੁਕਮ ਆ ਹੀ ਜਾਂਦਾ।

ਜਗਦੀਸ਼ ਸਿੰਘ ਹੁਕਮ ਆਉਂਦਿਆਂ ਹੀ ਸਭ ਕੁਝ ਛੱਡ ਛਡਾ ਕੇ ਹੁਕਮ ਦੀ ਪਾਲਨਾ ਕਰਨ ਲਈ ਦੌੜ ਜਾਂਦਾ। ਇਸ ਨਾਲ ਕੰਮ ਦਾ ਹਰਜ ਤੇ ਹੁੰਦਾ ਹੀ, ਨਾਲ ਹੀ ਕਈ ਵਾਰੀ ਕੁਝ ਮਾਇਕ ਸਮੱਸਿਆ ਵੀ ਹੋ ਜਾਂਦੀ।

ਇਕ ਦਿਨ ਮੈਂ ਕਿਹਾ, "ਜਗਦੀਸ਼ ਸਿੰਘ ਤੁਹਾਨੂੰ ਆਪਣੇ ਪ੍ਰੋਫੈਸ਼ਨ ਤੇ ਗੁਰੂ ਭਗਤੀ ਨੂੰ ਅਲਗ ਅਲਗ ਕਰਨ ਪੈਣਾ।" "ਨਹੀਂ ਮਾਮਾ ਜੀ, ਮੇਰੇ ਲਈ ਮੇਰਾ ਪ੍ਰੋਫੈਸ਼ਨ ਗੁਰੂ ਭਗਤੀ ਏ, ਤੇ ਗੁਰੂ ਭਗਤੀ ਵਿਚ ਪ੍ਰੋਫੈਸ਼ਨ ਏ।" ਮੈਂ ਦੋਵਾਂ ਨੂੰ ਕਦੀ ਅਲਗ ਅਲਗ ਸੋਚ ਈ ਨਹੀਂ ਸਕਦਾ। ਇਸ ਸੋਚ ਸਦਕਾ, ਸੋਚ ਨਹੀਂ ਬਲਕਿ ਦ੍ਰਿੜ ਨਿਸਚੇ ਕਾਰਨ ਅਜੇ "ਵਰਿਆਮ" ਬਤਾਲੀਵੇਂ ਸਾਲ ਵਿਚ ਚਲ ਰਿਹਾ ਹੈ।

ਜਗਦੀਸ਼ ਸਿੰਘ ਇਕ ਟਕਸਾਲੀ ਨਾਮਧਾਰੀ ਸੀ। ਭੈਣੀ ਸਾਹਿਬ ਦੀ ਟਕਸਾਲ ਵਿਚੋਂ ਨਿਕਲਿਆ ਇਕ ਪ੍ਰਤੀਬਦ ਕਮਿਟਡ ਨਾਮਧਾਰੀ। ਇਹ ਪ੍ਰਤੀਬਦਤਾ ਜਗਦੀਸ਼ ਸਿੰਘ ਨਾਲ ਅੰਗ ਸੰਗ ਚਲਦੀ ਸੀ। ਇਸ ਕਰਕੇ ਸਮਾਜ ਦੇ ਹਰ ਵਰਗ ਵਿਚ ਉਹਨੂੰ ਪਿਆਰ ਕਰਨ ਵਾਲੇ, ਉਹਨੂੰ ਚਾਹੁਣ ਵਾਲੇ ਸਨ।

ਜਗਦੀਸ਼ ਸਿੰਘ ਕਈ ਵਾਰੀ ਹੱਸ ਕੇ ਕਹਿੰਦਾ ਹੁੰਦਾ ਸੀ, ਸੜਕ ਤੇ ਬੈਠੇ ਹਾਂ, ਮਿਤਰ ਪਿਆਰੇ ਆਉਂਦੇ ਨੇ, ਆਪਣਾ ਦੁਖਸੁਖ ਫੋਲਕੇ ਚਲੇ ਜਾਂਦੇ ਨੇ। ਕਿਉਂਕਿ ਲੋਕਾਂ ਨੂੰ ਪਤਾ ਹੁੰਦਾ ਸੀ, ਕਿ ਜਿਹੜੀ ਉਹ ਗਲ ਇਥੇ ਕਰਕੇ ਚੱਲੇ ਨੇ, ਉਹ ਇਥੇ ਹੀ ਰਹਿਣੀ ਏ, ਇਸ ਅੱਗੇ ਨਹੀਂ ਜਾਣੀ।

ਇਕ ਦਿਨ ਮੈਂ, ਜਗਦੀਸ਼ ਸਿੰਘ ਤੇ ਜਲੰਧਰ ਦੇ ਤਿੰਨ ਚਾਰ ਹੋਰ ਸੰਗੀਤਕਾਰ ਭੈਣੀ ਸਾਹਿਬ ਵਿਚ ਹੋਣ ਵਾਲੇ ਸੰਗੀਤ ਪ੍ਰੋਗਰਾਮ ਵਿਚ ਸ਼ਾਮਲ ਹੋਣ ਲਈ ਗਏ। ਮੇਨ ਸੜਕ ਤੇ ਬੱਸ ਵਿਚੋਂ ਉਤਰ ਕੇ, ਭੈਣੀ ਸਾਹਿਬ ਜਾਣ ਲਈ ਕਿਸੇ ਸਵਾਰੀ ਦੀ ਉਡੀਕ ਕਰਨ ਲੱਗੇ। ਜਗਦੀਸ਼ ਸਿੰਘ ਕਹਿਣ ਲੱਗੇ, ਆਹ, ਸਾਹਮਣੇ ਤੇ ਭੈਣੀ ਸਾਹਿਬ ਏ, ਹੁਣੇ ਪਹੁੰਚੇ ਸਮਝੋ ਤੇ ਅਸੀਂ ਪੈਦਲ ਹੀ ਤੁਰ ਪਏ। ਸੰਗੀਤ ਦੀ ਲਹਿਰ ਵਿਚ ਪਤਾ ਈ ਨਹੀਂ ਲਗਾ, ਕਿਹੜੇ ਵੇਲੇ ਭੈਣੀ ਸਾਹਿਬ ਪਹੁੰਚ ਗਏ।



—ਅਵਤਾਰ ਸਿੰਘ

"ਆਹ, ਸਾਹਮਣੇ ਤੇ ਭੈਣੀ ਸਾਹਿਬ ਏ", ਵਾਲੀ ਗੱਲ ਹਮੇਸ਼ਾ ਤੇ ਆਖਰੀ ਸਵਾਸ ਤਕ ਜਗਦੀਸ਼ ਸਿੰਘ ਦੀ ਦਿਲ ਵਿਚ ਰਹੀ।

ਇਕ ਰੂਸੀ ਕਹਾਣੀ ਦਾ ਨਾਇਕ ਸੰਨਿਆਸ ਲੈ ਕੇ ਘਰੋਂ ਚਲਾ ਜਾਂਦਾ। ਕਈ ਸਾਲਾਂ ਬਾਅਦ ਜਦੋਂ ਘਰ ਵਾਪਸ ਆਉਂਦਾ, ਤੇ ਉਹਦਾ ਪਿਉ ਪੁੱਛਦਾ, ਉਏ ਏਨੇ ਚਿਰ ਬਾਅਦ ਬਾਹਰੋਂ ਆਇਆ, ਕੋਈ ਘਰ ਵੀ ਘਰ ਵੀ ਬਣਾਇਆ ਈ। ਉਹਦਾ ਮਤਲਬ ਸੀ, ਕਿ ਐਸਾ ਦੋਸਤ ਮਿੱਤਰ, ਕੋਈ ਐਸਾ ਪਰਿਵਾਰ, ਜਿਥੇ ਤੂੰ ਆਪਣੇ ਘਰ ਵਾਂਗ ਜਾ ਕੇ ਰਹਿ ਸਕੇ। ਨਾਇਕ ਦਾ ਜਵਾਬ ਸੀ, ਐਸਾ ਤੇ ਕੁਝ ਵੀ ਨਹੀਂ ਕੀਤਾ।

ਜਗਦੀਸ਼ ਸਿੰਘ ਮਾਇਕ ਪਖੋਂ ਤੇ ਭਾਵੇਂ ਠੀਕ ਠਾਕ ਗੁਜ਼ਰਾਨ ਸੀ, ਪਰ ਦੋਸਤ ਮਿੱਤਰ, ਪਰਿਵਾਰ, ਜਿਥੇ ਦੇਸ਼ ਪ੍ਰਦੇਸ਼ ਵਿਚ ਆਪਣੇ ਘਰ ਵਾਂਗ ਰਹਿ ਸਕੇ, ਇਸ ਗਲੋਂ ਮਾਲਾ-ਮਾਲ ਸੀ। ਜਗਦੀਸ਼ ਸਿੰਘ ਤੇ ਚਿਹਰੇ ਤੇ ਇਕ ਹਲਕੀ ਵਿਅੰਗ ਮਈ ਮੁਸਕਾਨ ਹਮੇਸ਼ਾ ਰਹਿੰਦੀ ਸੀ। ਇਹ ਮੁਸਕਾਨ ਉਸ ਨੂੰ ਆਪਣੇ ਪਿਤਾ ਸੰਤ ਨੱਥਾ ਸਿੰਘ ਹੋਰਾਂ ਕੋਲੋਂ ਵਿਰਾਸਤ ਵਿਚ ਮਿਲੀ ਸੀ। ਸ਼ਾਇਦ ਇਹ ਮੁਸਕਾਨ ਇਹ ਕਹਿੰਦੀ ਸੀ ਕਿ ਜੋ ਮਰਜ਼ੀ ਕਰ ਲਉ ਮੈਂ ਤੇ ਸੰਘਰਸ਼ ਕਰਦੇ ਈ ਰਹਿਣਾ। ਇਕ ਦਿਨ ਮੈਂ ਫੋਨ ਕੀਤਾ, ਸੁਣਿਆ ਸੱਟ ਲਵਾ ਲਈ ਜੇ, ਉਹ ਨਹੀਂ ਮਾਮਾ ਜੀ ਮੈਂ ਠੀਕ ਹਾਂ, ਐਵੇਂ ਪ੍ਰਚਾਰ ਈ ਜ਼ਿਆਦਾ ਹੋ ਗਿਆ। ਉਹਨਾਂ ਦਾ ਕਦੀ ਹਾਰ ਮੰਨਣ ਨੂੰ ਜੀ ਨਹੀਂ ਸੀ ਕਰਦਾ। ਸੰਘਰਸ਼ਮਈ ਬ੍ਰਿਤੀ ਹੋਣ ਕਾਰਨ ਪਲ ਪਲ ਸੰਘਰਸ਼ ਕਰਦੇ ਸੰਪੂਰਨਤਾ ਵਲ ਚਲੇ ਗਏ।

ਮੈਂ ਆਪਣੇ ਹਮਦਮ ਦੋਸਤ, ਮਿੱਤਰ, ਸਖਾ, ਹਮਉਮਰ ਨੂੰ ਆਪਣੀਆਂ ਯਾਦਾਂ ਦੇ ਪੁਸ਼ਪ ਅਰਪਨ ਕਰਦਾ ਹਾਂ।

97795-74461

# ਉੱਘੇ ਸਾਹਿਤਕਾਰ ਅਤੇ ਨਾਮਧਾਰੀ ਆਗੂ ਜਗਦੀਸ਼ ਸਿੰਘ ਵਰਿਆਮ ਨਹੀਂ ਰਹੇ

ਜਲੰਧਰ, 4 ਮਾਰਚ (ਜਸਪਾਲ ਸਿੰਘ)- ਉੱਘੇ ਸਾਹਿਤਕਾਰ ਅਤੇ ਨਾਮਧਾਰੀ ਆਗੂ ਸ: ਜਗਦੀਸ਼ ਸਿੰਘ ਵਰਿਆਮ ਦਾ ਅੱਜ ਦੇਰ ਰਾਤ ਲੰਮੀ ਬਿਮਾਰੀ ਪਿੱਛੋਂ ਦਿਹਾਂਤ ਹੋ ਗਿਆ। ਉਹ ਪਿਛਲੇ ਕਾਫ਼ੀ ਸਮੇਂ ਤੋਂ ਕੋਮਾ 'ਚ ਸਨ ਤੇ ਉਨ੍ਹਾਂ ਦਾ ਲੁਧਿਆਣਾ ਸਥਿਤ ਸਤਿਗੁਰੂ ਅਪੋਲੋ ਹਸਪਤਾਲ 'ਚ ਇਲਾਜ ਚੱਲ ਰਿਹਾ ਸੀ। ਉਨ੍ਹਾਂ ਦੇ ਭਰਾ ਸ: ਨਰਾਇਣ ਸਿੰਘ ਨੇ ਦੱਸਿਆ ਕਿ ਸ: ਜਗਦੀਸ਼ ਸਿੰਘ ਵਰਿਆਮ ਹੁਰਾਂ ਨੇ ਰਾਤ 10.30 ਵਜੇ ਦੇ ਕਰੀਬ ਹਸਪਤਾਲ 'ਚ ਹੀ ਆਖ਼ਰੀ ਸਾਹ ਲਏ। ਉਹ ਆਪਣੇ ਪਿੱਛੇ ਤਿਨ ਬੇਟੀਆਂ ਗੁਰਦਰਸ਼ਨ ਕੌਰ, ਸਤਵੰਤ ਕੌਰ ਤੇ ਰਜਵੰਤ ਕੌਰ ਛੱਡ ਗਏ ਹਨ। ਇਥੇ ਇਹ ਵੀ ਦੱਸਣਯੋਗ ਹੈ ਕਿ



ਜਗਦੀਸ਼ ਸਿੰਘ ਵਰਿਆਮ ਮਾਸਿਕ ਰਸਾਲਾ 'ਵਰਿਆਮ' ਵੀ ਕੱਢਦੇ ਰਹੇ ਹਨ। ਪੱਤਰਕਾਰੀ ਦੇ ਖੇਤਰ 'ਚ ਪਾਏ ਵੱਡਮੁੱਲੇ ਯੋਗਦਾਨ ਬਦਲੇ ਉਨ੍ਹਾਂ ਨੂੰ ਪੰਜਾਬ ਸਰਕਾਰ ਵੱਲੋਂ ਸ਼੍ਰੋਮਣੀ ਪੱਤਰਕਾਰ ਦੇ ਪੁਰਸਕਾਰ ਨਾਲ ਸਨਮਾਨਿਤ ਵੀ ਕੀਤਾ ਗਿਆ ਸੀ। ਉਨ੍ਹਾਂ ਦੀ ਪੁਸਤਕ 'ਖਿੱਲਰੇ ਪੱਤਰੇ' ਦੀ ਸਾਹਿਤਕ ਹਲਕਿਆਂ 'ਚ ਕਾਫ਼ੀ ਚਰਚਾ ਸੀ। ਉਨ੍ਹਾਂ ਦਾ ਅੰਤਿਮ ਸੰਸਕਾਰ ਭੈਣੀ ਸਾਹਿਬ ਵਿਖੇ 5 ਮਾਰਚ ਨੂੰ ਬਾਅਦ ਦੁਪਹਿਰ ਕੀਤਾ ਜਾਵੇਗਾ।

# ਜਗਦੀਸ਼ ਵਰਿਆਮ ਨਹੀਂ ਰਹੇ



ਅੰਤਿਮ ਯਾਤਰਾ ਵਿਚ ਹਾਜ਼ਰ ਸੰਗਤਾਂ ਤੇ (ਇਨਸੈੱਟ) ਜਗਦੀਸ਼ ਵਰਿਆਮ।

ਲੁਧਿਆਣਾ, 5 ਮਾਰਚ (ਜ.ਬ.)– ਗਰੀਬ ਨਿਵਾਜ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨਿਨ ਸੇਵਕ ਤੇ ਨਾਮਧਾਰੀ ਮੁੱਖੀ ਸਤਿਗੁਰੂ ਉਦੇ ਸਿੰਘ ਜੀ ਦੀ ਬਖ਼ਸ਼ਿਸ਼ ਦੇ ਪਾਤਰ ਪੰਜਾਬੀ ਸਾਹਿਬ ਦੇ ਥੰਮ੍ਹ ਸੰਤ ਜਗਦੀਸ਼ ਸਿੰਘ ਵਰਿਆਮ ਬੀਤੀ ਰਾਤ ਸਦੀਵੀ ਵਿਛੋੜਾ ਦੇ ਗਏ ਜਿਨ੍ਹਾਂ ਦਾ ਅੰਤਿਮ ਸੰਸਕਾਰ ਸ੍ਰੀ ਭੈਣੀ ਸਾਹਿਬ ਵਿਖੇ ਸ਼ਾਮ 4 ਵਜੇ ਕੀਤਾ ਗਿਆ। ਉਨ੍ਹਾਂ ਦੀ ਅੰਤਿਮ ਯਾਤਰਾ ਅੱਗੇ ਸੰਗਤਾਂ ਢੋਲਕੀਆਂ ਛੈਣਿਆਂ ਨਾਲ ਸ਼ਬਦ ਪੜ੍ਹਦੀਆਂ ਜਾ ਰਹੀਆਂ ਸਨ। ਅਰਦਾਸ ਸੂਬਾ ਬਲਵਿੰਦਰ ਸਿੰਘ ਝੱਲ ਨੇ ਕੀਤੀ। ਪੰਜਾਬੀ ਸਾਹਿਬ ਸਭਾ ਦੇ ਪ੍ਰਧਾਨ ਸੁਖਦੇਵ ਸਿੰਘ ਸਿਰਸਾ ਤੇ ਜੀਵਨ ਨਗਰ ਸਾਹਿਤ ਸਭਾ ਦੇ ਵਰਿਆਮ ਸੰਧੂ, ਸਾਧੂ ਸਿੰਘ ਕਿਸਾਨ, ਕਾਮਰੇਡ ਸਵਰਨ ਸਿੰਘ ਵਿਰਕ, ਸੇਵਕ ਹਰਪਾਲ ਸਿੰਘ, ਤਾਰਾ ਸਿੰਘ ਅਣਜਾਣ ਤੇ ਤਰਲੋਚਨ ਸਿੰਘ ਮਠਾੜੂ ਨੇ ਦੱਸਿਆ ਕਿ ਸੰਤ ਵਰਿਆਮ ਨੂੰ ਪੰਜਾਬ ਸਰਕਾਰ ਨੇ ਸੰਨ 2012 ਵਿਚ ਸ਼੍ਰੋਮਣੀ ਸਾਹਿਤਕਾਰ ਐਵਾਰਡ ਨਾਲ ਸਨਮਾਨਿਤ ਕੀਤਾ ਸੀ। ਇਸ ਮੌਕੇ ਆਸ਼ਾ ਸਿੰਘ ਮਾਨ, ਕਸ਼ਮੀਰ ਭਿੰਡਰ, ਪ੍ਰਧਾਨ ਸੁਰਿੰਦਰ ਸਿੰਘ ਨਾਮਧਾਰੀ, ਗੁਰਮੁਖ ਸਿੰਘ ਰਹਿਬਰ, ਜਥੇ. ਪਾਲਾ ਸਿੰਘ, ਨਰੈਣ ਸਿੰਘ, ਸੁਖਵਿੰਦਰ ਲਾਇਲ, ਬੀਬੀ ਸੁਖਜੀਤ ਕੌਰ, ਬੀਬੀ ਪਰਮਜੀਤ ਕੌਰ ਤੇ ਪ੍ਰੈੱਸ ਸਕੱਤਰ ਲਖਵੀਰ ਬੱਦੋਵਾਲ ਵੀ ਮੌਜੂਦ ਸਨ। ਸੰਤ ਜਗਦੀਸ਼ ਵਰਿਆਮ ਨੇ 1975 ਵਿਚ ਮਾਸਿਕ ਮੈਗਜ਼ੀਨ ਵਰਿਆਮ ਆਰੰਭ ਕੀਤਾ ਤੇ ਕਾਫ਼ੀ ਅਰਸਾ ਨਾਮਧਾਰੀ ਵਿਦਿਅਕ ਜੱਥਾ ਦੇ ਪ੍ਰਧਾਨ ਤੇ ਨਾਮਧਾਰੀ ਦਰਬਾਰ ਦੇ ਜਨਰਲ ਸਕੱਤਰ ਵੀ ਰਹੇ।

# ਉੱਘੇ ਸਾਹਿਤਕਾਰ ਜਗਦੀਸ਼ ਵਰਿਆਮ ਨਮਿਤ ਸ਼ਰਧਾਂਜਲੀ ਸਮਾਗਮ ਹੋਇਆ



ਮੰਚ 'ਤੇ ਬਿਰਾਜਮਾਨ ਸਤਿਗੁਰੂ ਉਦੇ ਸਿੰਘ ਜੀ, ਸ਼ਰਧਾ ਦੇ ਫੁੱਲ ਭੇਟ ਕਰਦੇ ਆਗੂ ਤੇ ਹਾਜ਼ਰ ਸੰਗਤ।

ਲੁਧਿਆਣਾ, 11 ਮਾਰਚ (ਜ.ਬ.)–ਗਰੀਬ ਨਿਵਾਜ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨਿਨ ਸੇਵਕ ਨਾਮਧਾਰੀ ਦਰਬਾਰ ਦੇ ਜਨਰਲ ਸਕੱਤਰ ਉੱਘੇ ਸਾਹਿਤਕਾਰ ਸੰਤ ਜਗਦੀਸ਼ ਸਿੰਘ ਵਰਿਆਮ ਨਮਿਤ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ ਸ਼ਰਧਾਂਜਲੀ ਸਮਾਗਮ ਹੋਇਆ। ਇਸ ਮੌਕੇ ਰਾਗੀ ਹਰਬੰਸ ਸਿੰਘ ਘੁੱਲਾ ਦੇ ਜਥੇ ਨੇ ਗੁਰਬਾਣੀ ਦਾ ਰਸਭਿੰਨਾ ਕੀਰਤਨ ਕੀਤਾ। ਇਸ ਮੌਕੇ ਸ਼ਰਧਾ ਦੇ ਫੁੱਲ ਭੇਟ ਕਰਦਿਆਂ ਦਰਬਾਰ ਦੇ ਪ੍ਰਧਾਨ ਐੱਚ. ਐੱਸ. ਹੰਸਪਾਲ, ਸੇਵਕ ਹਰਪਾਲ ਸਿੰਘ, ਸੰਤ ਗੁਰਬਚਨ ਸਿੰਘ ਚੰਡੀਗੜ੍ਹ ਤੇ ਕਾਮਰੇਡ ਸਵਰਨ ਸਿੰਘ ਵਿਰਕ ਨੇ ਆਖਿਆ ਕਿ ਵਰਿਆਮ ਜੀ ਉੱਘੇ ਸਾਹਿਤਕਾਰ, ਸੰਗੀਤਕਾਰ ਸਨ। ਉਹ ਆਪਣੇ ਮਿੱਠ ਬੋਲੜੇ ਸੁਭਾਅ ਨਾਲ ਹਰ ਕਿਸੇ ਦਾ ਮਨ ਜਿੱਤ ਲੈਂਦੇ ਸਨ। ਉਨ੍ਹਾਂ ਦੀ ਖਿਲਰੇ ਪੱਤਰੇ ਪੁਸਤਕ ਦੇਸ਼ ਦੀ ਵੰਡ ਦਾ ਦਰਦ ਬਿਆਨ ਕਰਦੀ ਹੈ। ਇਸ ਮੌਕੇ ਬੋਲਦਿਆਂ ਦੀਪਕ ਬਾਲੀ, ਵਰਿਆਮ ਸੰਧੂ, ਪਦਮਸ੍ਰੀ ਸੁਰਜੀਤ ਪਾਤਰ, ਗੁਰਭੇਜ ਸਿੰਘ ਗੁਰਾਇਆ ਤੇ ਪੰਜਾਬੀ ਸਾਹਿਤ ਸਭਾ ਦੇ ਪ੍ਰਧਾਨ ਡਾ ਸੁਖਦੇਵ ਸਿਰਸਾ ਨੇ ਆਖਿਆ ਵਰਿਆਮ ਜੀ ਦਾ ਨਾਂ ਰਹਿੰਦੀ ਦੁਨੀਆ ਤਕ ਰਹੇਗਾ, ਤਰਲੋਚਨ ਸਿੰਘ ਮਠਾੜੂ, ਨਰੈਣ ਸਿੰਘ ਤੇ ਸੁਖਵਿੰਦਰ ਲਾਇਲ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ ਇਸ ਮੌਕੇ ਸੰਤ ਜਗਤਾਰ ਸਿੰਘ, ਸੇਵਕ ਕਰਤਾਰ ਸਿੰਘ, ਸੰਤ ਸੁਰਿੰਦਰ ਸਿੰਘ ਨਾਮਧਾਰੀ, ਸੂਬਾ ਬਲਵਿੰਦਰ ਝੱਲ, ਸੁਰਿੰਦਰ ਸਿੰਘ ਰਾਣੀ ਜੀ, ਬੇਅੰਤ ਸਿੰਘ ਸਰਹੱਦੀ, ਸੰਗਤ ਰਾਮ, ਦਲਜੀਤ ਸਾਥੀ, ਤਾਰਾ ਸਿੰਘ ਅਣਜਾਣ, ਨਿਰਮਲ ਸਿੰਘ, ਸਰਪੰਚ ਰਜਿੰਦਰ ਕੌਰ ਧੰਨੂ ਤੇ ਪ੍ਰੈੱਸ ਸਕੱਤਰ ਲਖਵੀਰ ਬੱਦੋਵਾਲ ਵੀ ਮੌਜੂਦ ਸਨ।

## ਗੁਰਮੁਖੀ ਸਨ ਸੰਤ ਬਾਬਾ ਮੁਹਿੰਦਰ ਸਿੰਘ ਜੀ ਹਰਖੋਵਾਲੀਏ

ਸੰਤ ਬਾਬਾ ਮੁਹਿੰਦਰ ਸਿੰਘ ਜੀ ਦਾ ਜਨਮ ਮਾਲਵੇ ਦੀ ਇਤਿਹਾਸਕ ਧਰਤੀ ਜ਼ਿਲਾ ਲੁਧਿਆਣਾ ਦੇ ਕਸਬੇ ਸਮਰਾਲਾ ... ਮਾਨਵਤਾ ਨੂੰ ਬਿਨਾਂ ਕਿਸੇ ਜਾਤ-ਪਾਤ ਜਾਂ ਰੂਪ-ਰੰਗ ਦੇ ਵਿਤਕਰੇ ਤੋਂ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਦ੍ਰਿੜ੍ਹਾਇਆ ਅਤੇ ...

# ਸ਼ਰਧਾ ਸੁਮਨ

ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ
ਸ੍ਰੀ ਭੈਣੀ ਸਾਹਿਬ-9463660990

ਵਰਿਆਮ ਇੱਕ ਯੋਧਾ ਸੀ, ਹੀਰਿਆਂ ਦੀ ਖਾਨ ਸੀ
ਗੁਣਾਂ ਦਾ ਭੰਡਾਰ ਸੀ ਤੇ ਲੇਖਕ ਮਹਾਨ ਸੀ
ਚਿੱਟੇ ਬਾਣੇ ਵਿੱਚ ਉਸਦੀ ਵੱਖਰੀ ਹੀ ਟੌਹਰ ਸੀ
ਸਿਦਕੀ ਸੀ ਸਿੱਖ, ਗੁਰੂ ਚਰਣਾਂ ਦਾ ਭੌਰ ਸੀ
ਕਲਮ ਦੇ ਮੈਦਾਨ 'ਚ ਵਖਾਏ ਚੰਗੇ ਜੌਹਰ ਸੀ
ਸੂਝਵਾਨ ਵਕਤਾ ਸੰਪਾਦਕ ਸਿਰਮੌਰ ਸੀ
ਸਾਰੇ ਸੰਸਾਰ ਵਿੱਚ ਉਹਦੀ ਪਹਿਚਾਣ ਸੀ
ਵਰਿਆਮ ਇਕ ਯੋਧਾ ਸੀ, ਹੀਰਿਆਂ ਦੀ ਖਾਨ ਸੀ
ਗੁਣਾਂ ਦਾ ਭੰਡਾਰ ਸੀ ਤੇ ਲੇਖਕ ਮਹਾਨ ਸੀ

ਚੰਦ ਸੂਰਜ ਦੇ ਵਾਂਗ ਰੌਸ਼ਨ ਦਿਮਾਗ ਸੀ
ਜਗਦੀ ਸੀ ਸ਼ਮਾਂ, ਉਹ ਬਲਦਾ ਚਿਰਾਗ ਸੀ
ਲਿਖਦਾ ਸੀ ਸੱਚ, ਉਹ ਸੱਚ ਦੀ ਆਵਾਜ਼ ਸੀ
ਸਾਫ਼ ਸੀ ਚਰਿੱਤਰ ਤੇ ਬੰਦਾ ਬੇਦਾਗ਼ ਸੀ
ਬੁੱਢਾ ਨਹੀਂ ਸੀ ਹੋਇਆ, ਸੁਰਤ ਅਜੇ ਵੀ ਜਵਾਨ ਸੀ
ਵਰਿਆਮ....................
ਸ਼ਹੀਦ ਦੇ ਨਾਂ ਤੇ ਪਰਚਾ ਚਲਾਇਆ ਸੀ
ਸਾਰੇ ਜੱਗ ਉੱਤੇ ਉਸ ਨਾਮ ਰੁਸ਼ਨਾਇਆ ਸੀ
ਡਾਕ ਰਾਹੀਂ ਉਸ ਘਰ ਘਰ ਪਹੁੰਚਾਇਆ ਸੀ
ਉੱਘਾ ਫਿਲਾਸਫ਼ਰ ਪੜ੍ਹਿਆ ਪੜ੍ਹਾਇਆ ਸੀ
ਸਕੂਲਾਂ ਅਤੇ ਕਾਲਜਾਂ ਦੇ ਲਈ ਵਰਦਾਨ ਸੀ
ਵਰਿਆਮ ਇੱਕ ਯੋਧਾ ਸੀ..........
ਨਾਮ ਦਾਨ ਇਸ਼ਨਾਨ ਚੰਗੇ ਸਰੋਕਾਰ ਸੀ
ਗੁਰੂਆਂ ਦਾ ਚੰਡਿਆ ਉਹ ਸੋਹਣਾ ਸਾਹਿਤਕਾਰ ਸੀ
ਪੜ੍ਹਦਾ ਸੀ ਧਾਰਨਾਂ ਉਹ ਮੋਢੀ ਜਥੇਦਾਰ ਸੀ
ਲਾਂਵਦਾ ਤਰੰਨਮ 'ਚ ਆਸਾ ਜੀ ਦੀ ਵਾਰ ਸੀ
ਬੰਨ੍ਹਦਾ ਸੀ ਸਮਾਂ ਜਦੋਂ ਲਾਉਂਦਾ ਉੱਚੀ ਤਾਣ ਸੀ
ਵਰਿਆਮ ਇੱਕ ਯੋਧਾ...........
........................ਮਹਾਨ ਸੀ
ਕਿਸੇ ਨਾਲ ਕਦੇ ਵੱਧ ਘੱਟ ਨਹੀਂ ਸੀ ਬੋਲਦਾ
ਔਕੜਾਂ ਮੁਸੀਬਤਾਂ 'ਚ ਵੇਖਿਆ ਨਾ ਡੋਲਦਾ
ਪੰਨੇ ਇਤਿਹਾਸ ਦੇ ਜਾ ਲੋਕਾਂ ਸਾਹਵੇਂ ਫੋਲਦਾ
ਕੀਲਦਾ ਸਰੋਤੇ ਜਾ ਸਟੇਜ ਉੱਤੇ ਬੋਲਦਾ
ਸਾਗਰਾਂ ਤੋਂ ਡੂੰਘਾ ਉਹਦੇ ਅੰਦਰ ਗਿਆਨ ਸੀ
ਵਰਿਆਮ ਇੱਕ ਯੋਧਾ ਸੀ...........
.......................ਲੇਖਕ ਮਹਾਨ ਸੀ
ਦਿਨ ਚਾਰ ਮਾਰਚ ਦਾ ਸਮਾਂ ਭੈੜਾ ਆ ਗਿਆ
ਜ਼ਿੰਦਗੀ ਦਾ ਪੰਧ ਉਹ ਪਲਾਂ 'ਚ ਮੁਕਾ ਗਿਆ
ਓੜਕ ਪਰੀਤ ਉਹ ਆਪਣੀ ਨਿਭਾ ਗਿਆ
ਗੁਰੂ ਜਗਜੀਤ ਜੀ ਦੇ ਚਰਨੀਂ ਸਮਾ ਗਿਆ
ਹਾਜ਼ਰਾ ਹਜ਼ੂਰ ਜੀ ਦੇ ਵੱਲ ਉਹਦਾ ਧਿਆਨ ਸੀ
ਵਰਿਆਮ......................
..........................ਲੇਖਕ ਮਹਾਨ ਸੀ।
ਬੱਚਿਆਂ ਦੇ ਨਾਲ ਬੱਚਾ ਯਾਰਾਂ ਦਾ ਉਹ ਯਾਰ ਸੀ
ਬਾਣੀ ਬਾਣੇ ਨਾਲ ਉਹਦਾ ਅੰਦਰੋਂ ਪਿਆਰ ਸੀ
ਜ਼ਿੰਦਗੀ ਦੇ ਵਿੱਚ ਕਦੇ ਮੰਨੀ ਨਹੀਓ ਹਾਰ ਸੀ
ਗੁਰਸੇਵਕ ਗੁਰਾਂ ਦਾ ਉਹ ਸੱਚਾ ਸੇਵਾਦਾਰ ਸੀ
ਨਿੱਤ ਦਾ ਕਰਮ ਨਾਮ ਦਾਨ ਇਸ਼ਨਾਨ ਸੀ
ਵਰਿਆਮ..............................
...........................ਲੇਖਕ ਮਹਾਨ ਸੀ।

## ਸਹਾਇਤਾ

| | | |
|---|---|---|
| - | ਸੰਤ ਗੁਰਬਚਨ ਸਿੰਘ ਨਾਗੀ ਪਰਿਵਾਰ ਵਲੋਂ ਬੀਬੀ ਪ੍ਰੀਤਮ ਕੌਰ ਦਿੱਲੀ ਦੇ ਭੋਗ ਸਮੇਂ | 1100 ਰੁ. |
| - | ਸ.ਸ. ਮੰਧੀਰ ਜੀ ਦੇ ਭੋਗ ਸਮੇਂ | 1100 ਰੁ. |
| | ਅਜੀਤ ਸਿੰਘ ਸੱਗੂ ਯੂ.ਕੇ ਰਾਹੀਂ ਪ੍ਰਾਪਤ ਸਹਾਇਤਾ | |
| - | ਬੀਬੀ ਜਸਪਾਲ ਕੌਰ ਤੇ ਬੀਬੀ ਅਜੀਤ ਕੌਰ ਭਮਰਾ ਦੇ ਨਮਿਤ ਮੇਲੇ ਸਮੇਂ ਪਰਿਵਾਰ ਵੱਲੋਂ | 20 ਪੌਂਡ |
| - | ਹਰਮਿੰਦਰ ਸਿੰਘ ਚਾਨਾ ਪੁੱਤਰ ਦੇ 18ਵੇਂ ਜਨਮਦਿਨ ਦੀ ਖੁਸ਼ੀ ਵਿੱਚ | 10 ਪੌਂਡ |
| - | ਹਰਭਜਨ ਸਿੰਘ ਭੁੱਲਰ ਪੋਤਰੀ ਦੇ ਪਹਿਲੇ ਜਨਮਦਿਨ ਦੀ ਖੁਸ਼ੀ ਵਿੱਚ | 5 ਪੌਂਡ |

# ਸ੍ਰ ਜਗਦੀਸ਼ ਸਿੰਘ 'ਵਰਿਆਮ' - ਸ਼ਰਧਾਂਜਲੀ ਸਮਾਗਮ ਸ਼੍ਰੀ ਭੈਣੀ ਸਾਹਿਬ 11 ਮਾਰਚ 2017

ਸ੍ਰ ਜਗਦੀਸ਼ ਸਿੰਘ ਵਰਿਆਮ ਜੀ ਦੀ ਯਾਦ ਨੂੰ ਸਮਰਪਿਤ, ਸ੍ਰੀ ਭੈਣੀ ਸਾਹਿਬ ਦੇ ਹਰੀ ਮੰਦਿਰ'ਚ 11.03.2017 ਦਿਨ ਸ਼ਨੀਵਾਰ ਨੂੰ ਸ੍ਰ. ਗੁਰਭੇਜ ਸਿੰਘ ਗੁਰਾਇਆ, ਸੱਕਤਰ ਪੰਜਾਬੀ ਅਕਾਦਮੀ ਦਿੱਲੀ ਤੇ ਜਨਰਲ ਸੱਕਤਰ ਸਰਦਾਰਨੀ ਜਸਪਾਲ ਕੌਰ ਟ੍ਰਸਟ ਦਿੱਲੀ ਨੇ ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ ਵਿੱਚ ਸ਼ਰਧਾ ਪੂਰਵਕ ਨਮਸ਼ਕਾਰ ਕਰ ਆਗਿਆ ਲੇਕੇ, 2.30 ਵਜੇ ਦੁਪਹਿਰੋ ਬਾਅਦ, ਕੀਰਤਨ, ਨਿਤਨੇਮ ਅਤੇ ਸਾਧਾਰਣ ਪਾਠ ਦੇ ਭੋਗ ਉਪਰੰਤ ਸ਼ਰਧਾਜਲੀ ਸਮਾਗਮ ਦਾ ਆਗ਼ਾਜ਼ ਕੀਤਾ।

ਗੁਰਭੇਜ ਸਿੰਘ ਗੁਰਾਇਆ:

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ'ਚ ਬਿਰਾਜਮਾਨ ਸਾਧ ਸੰਗਤ ਜੀ।

ਅੱਜ ਅਸੀਂ, ਨਾਮਧਾਰੀ ਦਰਬਾਰ ਦੇ ਜਨਰਲ ਸੱਕਤਰ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਵਰੋਸਾਏ ਹੋਏ ਪਰਿਵਾਰ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ, ਜਿਨ੍ਹਾ ਤੇ, ਬਖਸ਼ਿਸ਼ ਕੀਤੀ, ਔਰ ਜਿਨ੍ਹਾ ਨੂੰ ਕਲਮ ਦਾ ਧਨੀ ਬਣਾਇਆ, ਸ੍ਰ ਜਗਦੀਸ਼ ਸਿੰਘ ਵਰਿਆਮ ਜੀ ਦੇ ਸ਼ਰਧਾਜਲੀ ਸਮਾਰੋਹ ਵਿਚ ਸ਼ਾਮਿਲ ਹੋਏ ਹਾਂ।

2012'ਚ (ਪੰਜਾਬ ਸਰਕਾਰ ਵਲੋਂ) ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ ਨਾਲ ਵੀ ਉਹਨਾਂ ਨੂੰ ਨਵਾਜਿਆ ਗਿਆ। 'ਵਰਿਆਮ' ਨੇ ਤਕਰੀਬਨ 42 ਕੁ ਸਾਲ ਦਾ ਲੰਮਾ ਸਫਰ, ਸਾਹਿਤਕ ਰਸਾਲੇ ਦਾ, ਉਹਨਾਂ ਦੀ ਦੇਖ ਰੇਖ'ਚ ਕੀਤਾ।ਮੈਂ ਖੁਦ ਉਹਨਾਂ ਬਾਰੇ ਜਿਆਦਾ ਕੀ ਕਹਾਂ, ਕਿਓਂਕਿ ਬਹੁਤ ਸਾਰੀਆਂ ਸਾਹਿਤ ਸਭਾਵਾਂ, ਵਰਿਆਮ ਜੀ ਦੇ ਸਮਕਾਲੀ, ਉਹਨਾ ਦੇ ਮਿੱਤਰ, ਸਾਹਿਤਕਾਰ ਏਥੇ ਆਏ ਹੋਏ ਨੇ। ਉਹਨਾ ਸਭਨੇ ਵਰਿਆਮ ਜੀ ਬਾਰੇ ਆਪਣੇ ਭਾਵ, ਆਪਣੇ ਵਿਚਾਰ ਤੁਹਾਡੇ ਨਾਲ ਸਾਂਝੇ ਕਰਨੇ ਨੇ। ਮੈਨੂੰ ਤੇ ਇਕ ਗੱਲ ਯਾਦ ਆਓਂਦੀ ਹੈ ਕਿ

ਆਨੇ ਵਾਲੀ ਨਸਲੇ ਤੁਮ ਪਰ ਫਖਰ ਕਿਆ ਕਰੇਂਗੀਂ ਹਮਅਸਰੋ।

ਜਬ ਉਨਕੋ ਮਾਲੂਮ ਹੋਗਾ ਕਿ ਤੁਮਨੇ ਫਿਰਾਕ ਕੋ ਦੇਖਾ ਹੈ॥

ਆਉਣ ਵਾਲੀਆ ਪੀੜੀਆਂ'ਚ ਵੀ ਇਹ ਪਤਾ ਲਗੇਗਾ ਕਿ ਜਗਦੀਸ਼ ਸਿੰਘ ਵਰਿਆਮ ਕੀ ਸਨ।ਉਹਨਾ ਦੀ ਸਾਹਿਤਕ ਦੇਣ ਕੀ ਸੀ।ਤੇ ਜਦੋਂ ਇਹ ਗੱਲ (ਸਾਹਿਤਕਾਰ) ਕਹਿੰਦੇ ਨੇ ਕਿ ਜੇ, ਨਾਮਧਾਰੀ, ਜਗਦੀਸ਼ ਸਿੰਘ ਵਰਿਆਮ ਵਰਗੇ ਨੇ ਤੇ ਸਾਡਾ ਵੀ ਜੀਅ ਕਰਦਾ ਅਸੀਂ ਵੀ ਨਾਮਧਾਰੀ ਹੋਈਏ।ਇਹੋ ਜਿਹੀ ਸਖਸ਼ੀਅਤ ਸਨ, (ਵਰਿਆਮ ਜੀ)। ਮੈਂ ਸਭ ਤੋਂ ਪਹਿਲਾਂ ਬੇਨਤੀ ਕਰਾਗਾਂ ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ ਦੇ ਪ੍ਰਧਾਨ ਡਾ. ਸੁਖਦੇਵ ਸਿੰਘ ਸਰਸਾ ਜੀ ਨੂੰ ਕਿ ਉਹ ਆਪਣੇ ਵਿਚਾਰ ਸਾਡੇ ਨਾਲ ਸਾਂਝੇ ਕਰਨ।



ਤੇਜਵੰਤ ਸਿੰਘ ਸੱਗੂ (ਰਾਣਾ)
098102-16996

ਕਿਓਂਕਿ ਸਾਡੇ ਕੋਲੇ ਬਹੁਤ ਸਾਰੀਆਂ ਸਭਾਵਾਂ ਦੇ, ਬਹੁਤ ਸਾਰੇ ਅਕਾਡਮੀਜ਼ ਦੇ ਸ਼ੋਕ ਸੰਦੇਸ਼ ਵੀ ਆਏ ਨੇ। ਮੇਰੀ ਬੇਨਤੀ ਹੈ ਸੁਭਵਾਨ ਸੱਜਣਾ ਨੂੰ ਕਿ ਉਹ ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ ਹੋਇਆ ਸਾਨੂੰ ਜ਼ਰੂਰ ਨਿਵਾਜਣਗੇ।

ਡਾ. ਸੁਖਦੇਵ ਸਿੰਘ ਸਰਸਾ :

ਸੱਚੇ ਪਾਤਸ਼ਾਹ ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ'ਚ ਅੱਜ ਅਸੀਂ ਨਾਮਧਾਰੀ ਪੰਥ ਦੀ ਮਾਯਾਨਾਜ਼ ਹਸਤੀ, ਪੰਜਾਬੀ ਦੇ ਸ਼੍ਰੋਮਣੀ ਲੇਖਕ, ਪੰਜਾਬੀ ਦੇ ਬਹੁਤ ਹੀ ਸੁਭਵਾਨ ਪੱਤਰਕਾਰ ਸ੍ਰ ਜਗਦੀਸ਼ ਸਿੰਘ ਵਰਿਆਮ ਜੀ ਦੀਆਂ ਅੰਤਿਮ ਰਸਮਾਂ'ਚ ਤੇ ਉਨ੍ਹਾਂ ਦੇ ਸ਼ਰਧਾਜਲੀ ਸਮਾਰੋਹ'ਚ ਇੱਕਠੇ ਹੋਏ ਹਾਂ।

ਮੰਨ ਉਦਾਸ ਇਸ ਕਰਕੇ ਹੈ ਕਿ ਸਾਡੇ ਕੋਲੋਂ ਸਾਡਾ ਇਕ ਵਡੇਰਾ, ਜਿਹੜਾ ਹਰ ਪੈਰ ਤੇ ਸਾਡੀ ਅਗਵਾਈ ਕਰਦਾ ਸੀ ਔਰ ਖੁਦ ਇਨਾਂ ਸ਼ਾਂਤੀ ਦਾ ਪੁੰਜ ਸੀ ਕਿ ਉਹਨਾ ਦੀ ਸੰਗਤ ਵਿਚ ਬੈਠ ਕੇ ਸਾਰੇ ਫਿਕਰ, ਵੈਸੇ ਹੀ ਮੁਕ ਜਾਂਦੇ ਸੀ।

ਮੈਂ, 1983'ਚ ਪਹਿਲੀ ਵਾਰ ਉਹਨਾ ਨੂੰ ਸ੍ਰੀ ਜੀਵਨ ਨਗਰ ਵਿਖੇ (ਮਿਲਿਆ ਤੇ), ਉਹਨਾਂ ਦੇ ਦਰਸ਼ਨ ਕੀਤੇ। ਬਾਬਾ ਗੁਰਬਖਸ਼ ਸਿੰਘ ਬਨੂੰਆਣਾ, ਪ੍ਰਸਿੱਧ ਪੱਤਰਕਾਰ, ਉਹ ਵੀ ਉਹਨਾਂ ਦੇ ਨਾਲ ਸਨ। ਉਦੋ ਤੋਂ, ਉਹਨਾਂ ਨਾਲ, ਪਰਿਵਾਰ ਨਾਲ, ਇਕ ਸ਼ਰਧਾ ਦਾ, ਇਕ ਮੋਹ ਦਾ, ਇਕ ਨਿੱਘ ਦਾ, ਰਿਸ਼ਤਾ ਬਣਿਆ ਰਿਹਾ ਤੇ ਮੈਂ ਸਮਝਦਾ ਕਿ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਦੀ ਇਹ ਸਾਡੇ ਤੇ ਬਖਸ਼ਿਸ਼ ਹੈ ਕਿ ਸਾਨੂੰ ਇਸ ਸਮਰਥ ਬਣਾਇਆ ਕਿ ਅਸੀਂ

ਵਰਿਆਮ ਜੀ ਤੋਂ ਸਮੇਂ ਸਮੇਂ ਤੇ ਅਗੁਵਾਈ ਲੈਂਦੇ ਰਹੇ।

ਉਹ ਕੇਵਲ ਇਕ ਉਚ ਕੋਟੀ ਦੇ ਪੱਤਰਕਾਰ ਹੀ ਨਹੀਂ ਸਨ, ਕਿਉਂਕਿ ਉਹਨਾਂ ਦੀ ਪੁਸਤਕ, 'ਖਿਲਰੇ ਪੱਤਰੇ' ਜਿਨ੍ਹਾਂ ਦੋਸਤਾਂ ਨੇ ਪੜੀ ਆ, ਉਹ ਸਾਡੀ ਦੇਸ਼ ਦੀ ਵੰਡ ਵਾਲੀ ਪੀੜੀ ਜਿਹੜੀ ਆ, ਉਹਨਾਂ ਨੇ ਕੀ ਕੀ ਦਰਦ ਹੰਢਾਏ ਨੇ, ਉਹਦਾ ਬਿਆਨ ਕਰਦੀ ਹੈ।ਇਕ ਵਾਰੀ ਸ਼ੁਰੂ ਕਰੋ ਤੁਸੀਂ, ਉਹਨਾ ਦੀ ਸ਼ੈਲੀ ਇਹਨੀ ਕਮਾਲ ਦੀ ਏ, ਕਿ ਤੁਸੀਂ ਉਸ ਪੁਸਤਕ ਨੂੰ ਪੜ੍ਹੇ ਬਿਨਾ ਰਹਿ ਨਹੀਂ ਸਕਦੇ।

ਮੈਂ, ਇਸ 30-35 ਸਾਲ ਦੇ ਅਰਸੇ'ਚ, ਨਾ ਉਹਨਾ ਨੂੰ ਕਦੇ ਕਿਸੇ ਨਾਲ ਤਲਖ ਹੁੰਦਿਆ ਦੇਖਿਆ, ਨਾ ਕੋਈ ਮੰਦ ਬਚਨ ਬੋਲਦੇ ਦੇਖਿਆ ਤੇ ਨਾ ਹੀ ਉਹਨਾਂ ਨੂੰ ਕਦੇ ਫਿਕਰ ਮੰਦੀ ਦੀ ਅਵਸਥਾ ਵਿਚ ਦੇਖਿਆ ।ਉਹ ਇਹਨੇ ਸਹਜ਼ ਰਹਿੰਦੇ ਸਨ ਕਿ ਚਿਹਰੇ ਦੇ ਉੱਤੇ ਇਕ ਸਕੂਨ, ਤੱਸਲੀ ਦਾ ਅਹਿਸਾਸ, ਚਿਹਰੇ ਉਤੇ ਮੰਦ ਮੰਦ ਮੁਸਕੁਰਾਉਣਾ ਤੇ ਜਦੋਂ ਵੀ ਕੋਈ ਸਵਾਲ, ਕੋਈ ਮਸਲਾ ਉਹਨਾਂ ਦੇ ਸਾਹਮਣੇ ਰਖਣਾ ਤਾਂ ਉਹਨਾਂ ਨੇ ਬਹੁਤ ਸ਼ਾਂਤ ਚਿੱਤ ਹੋ ਕੇ ਉਸ ਮਸਲੇ ਦਾ ਹਲ ਕਰਨਾ।

ਮੈਨੂੰ ਉਹਨਾ ਦੀ ਅਗਵਾਈ'ਚ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਵਿਚ ਕੰਮ ਕਰਨ ਦਾ ਮੌਕਾ ਮਿਲਿਆ ਔਰ

ਸਾਹਿਤਕ ਪੱਤਰਕਾਰੀ ਦੇ ਖੇਤਰ ਵਿਚ ਜੋ ਪਿਰਤਾ, ਉਹਨਾਂ ਨੇ ਪਾਈਆਂ, ਮੈਂ ਸਮਝਾ ਕੇ ਜੇ ਅਸੀਂ ਉਹਨਾਂ ਦੀ ਜੀਵਣ ਸ਼ੈਲੀ ਤੋਂ ਕੁਝ ਸਿਖਣਾ ਹੋਵੇ ਉਹ ਇਕ ਤਾਂ ਇਹ ਵਡਾ ਗੁਣ ਸੀ ਕਿ ਵਡੇ ਤੋਂ ਵਡੇ ਸੰਕਟ ਨੂੰ, ਸੰਕਟ ਦੇ ਸਮੇਂ ਵਿਚ ਵੀ ਸਹਿਜ ਰਹਿਣਾ, ਸਥਿਰ ਰਹਿਣਾ ਤੇ ਬਿਨਾ ਕਿਸੇ ਉਤੇਜਨਾ ਤੋ ਸਾਰੀ ਸਥਿਤੀ ਨੂੰ ਵਾਚਣਾ,

ਉਹਦਾ ਕੋਈ ਨਾ ਕੋਈ ਹਲ ਲਭਣਾ।

ਦੂਸਰਾ ਜਿਹੜੀ ਸਿਫਤ ਉਹਨਾਂ'ਚ ਲਗਦੀ ਸੀ ਕੇ ਆਪਣੇ ਤੋਂ ਵਖਰੇ ਵਿਚਾਰ ਵਾਲੇ ਨੂੰ,ਆਪਣੇ ਤੋਂ ਵਖਰੇ ਅਕੀਦੇ ਵਾਲੇ ਬੰਦੇ ਨੂੰ ਇਸ ਤਰ੍ਹਾ ਆਪਣੇ ਨਾਲ ਤੋਰ ਲੈਣਾ ਕਿ ਵਖਰੇ ਵਿਚਾਰ ਰਖਣ ਵਾਲੇ ਨੂੰ, ਵਖਰੇ ਅਕੀਦੇ ਰਖਣ ਵਾਲੇ ਬੰਦੇ ਨੂੰ ਦਵੈਤ ਕਦੇ ਮਹਿਸੂਸ ਹੀ ਨਹੀਂ ਸੀ ਹੁੰਦੀ।

ਅੱਜ ਅਸੀਂ ਵੇਖਦੇ ਹਾਂ ਕਿ (ਜਦੋ ਲੋਕਾਂ'ਚ) ਇਸ ਕਿਸਮ ਦੀਆ ਸਥਿਤੀਆ (ਵੇਖਦੇ ਹਾਂ) ਕਿ ਸਹਨਸ਼ੀਲਤਾ ਨਹੀ ਰਹੀ। ਉਸ ਵੇਲੇ ਆਪਣੇ ਤੋ ਵਖਰੇ ਵਿਚਾਰਾਂ ਵਾਲੇ, ਵਖਰੇ ਅਕੀਦੇ ਵਾਲੇ ਤੇ ਵਖਰੀ ਸੋਚ ਵਾਲੇ ਬੰਦਿਆ ਨੂੰ ਨਾ ਕੇਵਲ ਨਾਲ ਤੋਰ ਲੈਣਾ ਸਗੋਂ ਆਪਣੀ ਓਸ ਤੇਜਸਵੀ ਸਖਸ਼ੀਅਤ ਦੇ ਪ੍ਰਭਾਵ ਨਾਲ, ਉਹਨਾਂ ਨੂੰ ਆਪਣੇ ਮੁਰੀਦ ਬਣਾ ਲੈਣਾ, ਇਹ ਗੁਣ, ਉਹਨਾ ਕੋਲ ਇਸ ਕਰਕੇ ਆਇਆ ਕਿ ਉਹ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਹੁਰਾਂ ਦੇ ਵਰੋਸਾਏ ਸੀ ਉਹਨਾ ਦੀ ਸੰਗਤ ਵਿਚ ਰਹਿੰਦੇ ਸੀ, ਉਹਨਾਂ ਤੋ ਸਿਖਦੇ ਸੀ।

ਸੋ ਪੰਜਾਬੀ ਸਾਹਿਤ ਪੱਤਰਕਾਰੀ ਦੇ ਖੇਤਰ ਵਿਚ ਜੋ ਉਨ੍ਹਾਂ ਦੀ ਦੇਨ ਹੈ ਉਹ ਤਾਂ ਅਦੁਤੀ ਹੈ ਹੀ ਮੈਂ ਸਮਝਦਾ, ਕਿ ਸਾਡੇ ਵਰਗੀਆ ਨਵੀਆਂ ਪੀੜੀਆ ਨੇ, ਜੇ ਅਸੀਂ ਉਹਨਾਂ ਦਾ ਚਰਿਤਰ ਨਿਰਮਾਣ ਕਰਨਾ ਤਾਂ ਸਾਨੂੰ ਜਗਦੀਸ਼ ਸਿੰਘ ਵਰਿਆਮ ਹੁਰਾਂ ਦੀ ਜਿਹੜੀ ਜੀਵਨ ਜਾਚ ਹੈ ਉਹਨੂੰ ਅਪਨਾਉਣਾ ਚਾਹੀਦਾ ਹੈ।

ਮੈ ਬੜਾ ਜੋਰ ਦੇ ਕੇ ਉਹਨਾਂ ਦਾ ਨਾਂ ਲੈ ਰਿਹਾ (ਇਸ ਕਰਕੇ) ਕਿ ਪੰਜਾਬੀ'ਚ ਬਹੁਤ ਸਾਰੇ ਬੰਦਿਆ ਨੂੰ ਇਹ ਨਹੀਂ ਸੀ ਪਤਾ ਕਿ ਵਰਿਆਮ ਉਹਨਾਂ ਦਾ ਨਾਮ ਆ ਕੇ ਉਹਨਾਂ ਦੇ ਮੈਗਜ਼ੀਨ ਕਰਕੇ ਉਹਨਾਂ ਦੇ ਨਾਂ ਨਾਲ ਜੁੜ ਗਿਆ। ਬਹੁਤ ਦੇਰ ਤੱਕ ਮੈਂ, ਉਹਨਾਂ ਨੂੰ ਵਰਿਆਮ ਸਿੰਘ ਹੀ ਸਮਝਦਾ ਰਿਹਾ ਬਾਅਦ ਚੋਂ ਪਤਾ ਲਗਿਆ, (ਜਦੋਂ) ਨਾਂ ਦਾ।

ਸੋ ਆਪਣੇ ਕੰਮ ਨਾਲ, ਆਪਣੇ ਅਕੀਦੇ ਨਾਲ ਇਹਨਾਂ ਜੁੜ ਜਾਣਾ, ਮੈਂ ਸਮਝਦਾ ਕਿ 'ਵਰਿਆਮ' ਉਹਨਾਂ ਦਾ ਲਾਇਆ ਹੋਇਆ ਪੰਜਾਬੀ ਸਾਹਿਤਕ ਪੱਤਰਕਾਰੀ ਦੇ ਵਿਚ ਉਹ ਬੂਟਾ ਆ ਜਿਹੜਾ ਸਾਡੀਆਂ ਆਉਣ ਵਾਲੀਆ ਪੀੜੀਆਂ ਨੂੰ ਵੀ ਅਗੁਵਾਈ ਦੇਂਦਾ ਰਹੇਗਾ। (ਔਰ) ਨਾਲ ਹੀ ਨਾਲ ਮੈਂ ਇਹ ਵੀ ਸਮਝਦਾ ਹਾਂ ਕਿ ਸਾਨੂੰ ਇਹ ਵੀ ਸਿਖਣਾ ਚਾਹੀਦਾ, ਉਹਨਾਂ ਕੋਲੋਂ, ਕੇ ਆਪਣੇ ਕੰਮ ਨੂੰ ਅਕੀਦਾ ਮੰਨ ਲੈਣਾ, ਆਪਣੇ ਕੰਮ ਨੂੰ ਇਹਨਾ ਸਮਰਪਣ ਹੋ ਜਾਣਾ ਕਿ ਵਰਿਆਮ ਜੀ, ਜਗਦੀਸ਼ ਸਿੰਘ ਵਰਿਆਮ ਜੀ ਦੇ ਨਾਮ ਨਾਲ ਉਹਨਾਂ ਦਾ ਨਾਮ ਉਹਨਾਂ ਦੇ ਪੱਤਰ ਦਾ ਨਾਮ ਜੁੜ ਜਾਣਾ। ਮੈਂ ਸਮਝਦਾ ਕੇ ਪਰਕਾ ਜਿਹੜਾ ਹੈਗਾ, ਨਾਮਧਾਰੀ ਦਰਬਾਰ ਦੀ ਸਤਿਗੁਰੂ ਰਾਮ ਸਿੰਘ ਜੀ ਦੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ, ਸਤਿਗੁਰੂ ਜਗਜੀਤ ਸਿੰਘ ਜੀ ਹੁਣਾਂ ਦੀ ਜਿਹੜੀ ਜੀਵਨ ਜਾਚ ਸੀ ਉਹ ਹੈ ਪਰਕਾ ਮੁਕਾ ਦੇਣਾ।

ਆਪਣੇ ਦਾ ਤੇ ਪਰਾਏ ਦਾ ਕੋਈ ਫਰਕ ਰਖਣਾ ਹੀ ਨਹੀ।

ਅੱਜ ਤੁਸੀਂ ਦੇਖ ਰਹੇ ਹੋ ਕੇ ਮੇਰੇ ਵਰਗੇ, ਵਰਿਆਮ ਸਿੰਘ ਸੰਧੂ ਵਰਗੇ, ਸੁਵਰਨ ਸ਼ਿੰਘ ਵਿਰਕ ਵਰਗੇ, ਇਕ ਵੱਖਰੇ ਵਿਚਾਰ ਰਖਣ ਵਾਲੇ ਲੋਕ ਵੀ ਨਾਮਧਾਰੀ ਪੰਥ ਦਾ ਇਕ ਸਹਿਜ ਅੰਗ ਬਣੇ ਨਜ਼ਰ ਆ ਰਹੇ ਨੇ ਇਸ ਕਰਕੇ ਆ ਰਹੇ ਨੇ ਕੇ ਨਾਮਧਾਰੀ ਦਰਬਾਰ ਦੀਆਂ ਉਹਨਾਂ ਉੱਚ ਦੁਵਾਲਤੀਆ ਸਖਸ਼ੀਅਤਾਂ ਨੇ, ਸਾਡੇ ਗੁਰੂ ਸਾਹਿਬਾਨ ਨੇ ਸਾਨੂੰ ਪਰਕਾ ਮੁਕਾਉਣਾ ਸਿਖਾਇਆ ਸਾਨੂੰ ਦੂਜਿਆਂ ਨੂੰ ਆਪਣੇ ਘੇਰੇ'ਚ, ਆਪਣੇ ਭਾਵਾਂ ਨਾਲ, ਆਪਣੇ ਪਿਆਰ ਨਾਲ, ਆਪਣੇ ਨਾਲ ਜੋੜਨਾ ਸਿਖਾਇਆ। ਮੈਂ ਸਮਝਦਾ ਕਿ ਅੱਜ ਜਦੋਂ ਪਰਿਵਾਰਾਂ'ਚ, ਜਦੋਂ ਦੇਸ਼ ਵਿਚ, ਸੂਬੇ ਦੇ ਵਿਚ ਇਸ ਕਿਸਮ ਨਾਲ ਆਵਾਜ਼ਾ ਉਠ ਰਹੀਆ ਨੇ ਉਸ ਵੇਲੇ ਨਾਮਧਾਰੀ ਦਰਬਾਰ ਵੀ ਤੇ

ਮੈਗਜ਼ੀਨ ਵਰਿਆਮ ਵੀ ਸਾਡੇ ਲਈ ਇਕ ਤਰ੍ਹਾਂ ਦੇ ਰਾਹ ਮੁਨਾਰੇ-ਚਾਨਣ ਮੁਨਾਰੇ ਨੇ।

ਵਰਿਆਮ ਜੀ ਸ਼ਰੀਰਿਕ ਤੌਰ ਤੇ ਭਾਵੇਂ ਸਾਡੇ ਵਿਚੋਂ ਚਲੇ ਗਏ ਪਰ ਮੈਂ ਸਮਝਦਾ,

ਉਹਨਾਂ ਦੀਆਂ ਯਾਦਾਂ ਸਾਡੇ ਨਾਲ ਨੇ, ਉਹਨਾਂ ਦੀ ਦਿੱਤੀ ਬੌਧਿਕ ਕਮਾਈ, ਸਾਡੇ ਨਾਲ ਆ। ਉਹਨਾਂ ਦੀਆਂ ਪਾਈਆ ਅਕਿਹ ਪਿਰਤਾ, ਉਹਨਾਂ ਦੀਆਂ ਪਾਈਆ ਪੈੜ੍ਹਾ ਸਾਨੂੰ ਹਮੇਸ਼ਾ ਰਾਹ ਰੁਸ਼ਨਾਉਦੀਆਂ ਰਹਿਣਗੀਆਂ।

<u>ਗੁਰਭੇਜ ਸਿੰਘ ਗੁਰਾਇਆ</u>:

ਧੰਨਵਾਦ, ਡਾ. ਸੁਖਦੇਵ ਸਿੰਘ ਦਾ।

ਸਾਡੇ ਕੋਲ ਬਹੁਤ ਸਾਰੇ ਸ਼ੋਕ ਸੰਦੇਸ਼ ਵੀ ਆਏ ਹੋਏ ਨੇ। ਅਦਾਰਾ ਅਜੀਤ ਤੋਂ ਡਾ. ਬਰਜਿੰਦਰ ਸਿੰਘ ਹਮਦਰਦ ਹੁਣਾਂ ਦਾ, ਮਾਣਕ ਜੀ  ਦਾ, ਲਾਇਲਪੁਰ ਖਾਲਸਾ ਕਾਲਜ ਜਲੰਧਰ ਤੋਂ ਡਾ. ਨਵਜੋਤ ਕੌਰ ਪ੍ਰਿੰਸੀਪਲ ਹੁਣਾਂ ਦਾ। ਹਰਿਵਲਭ ਸੰਗੀਤ ਸਭਾ ਵਲੋਂ ਵੀ ਏਥੇ ਸਾਡੇ ਕੋਲ ਸ਼ੋਕ ਸਮਾਗਮ ਤੇ ਆਏ ਹੋਏ ਨੇ, ਕਾਫੀ ਸੱਜਣ ਆਏ ਹੋਏ ਨੇ। ਤੇ ਹਰਿਵਲਭ ਸੰਗੀਤ ਸਭਾ ਵਲੋਂ ਮੈਂ ਬੇਨਤੀ ਕਰਾਗਾਂ ਬਾਲੀ ਜੀ ਨੂੰ, ਕਿ ਉਹ ਦੋ ਮਿੰਟ ਲਈ ਸੰਗਤਾਂ ਨੂੰ ਮੁਖਾਤਿਬ ਹੋਣ।

ਸ੍ਰੀ ਦੀਪਕ ਬਾਲੀ ਜੀ:

ਸਤਿਗੁਰੂ ਜੀ ਦੀ ਹਾਜ਼ਰੀ'ਚ ਅੱਜ ਦੇ ਚਲ ਰਹੇ, ਸ਼ਰਧਾਜਲੀ ਸਮਾਗਮ'ਚ, ਐਸੇ ਵਿਅਕਤੀ ਦਾ ਸ਼ਰਧਾਜਲੀ ਸਮਾਗਮ, ਜੋ ਸਾਹਿਤਕਾਰ, ਪੱਤਰਕਾਰ, ਇਤਿਹਾਸਕਾਰ, ਸੰਗੀਤਕਾਰ ਬਲਕਿ ਅਸੀਂ ਇਹ ਕਹਿ ਸਕਦੇ ਹਾਂ ਕਿ ਸਮਾਜ਼ ਦੀਆਂ ਸਾਰੀਆਂ ਹੀ ਕੋਮਲ ਕਲਾਵਾਂ ਦਾ ਇਕ ਮੁਜਸਮਾ ਸਾਡੇ ਸਾਹਮਣੇ ਸਾਨੂੰ ਵੇਖਣ ਨੂੰ ਮਿਲਦਾ ਕਿ ਜਿਸਦੀ ਸੋਚ'ਚ ਹਰ ਵਕਤ ਇਹੀ ਰਹਿੰਦਾ ਕਿ ਮੈਂ ਸਮਾਜ ਨੂੰ ਬਿਹਤਰ ਕਿਵੇਂ ਬਣਾ ਸਕਦਾ, ਕਿਉਂਕਿ ਸਮਾਜ ਦੀ ਬਿਹਤਰੀ ਸਮਾਜ ਦੀ ਉਨਤੀ ਹੈ। ਸਮਾਜ ਦੇ ਲੋਕਾਂ ਦੀ ਖੁਸ਼ਹਾਲੀ ਹੈ।

ਐਸੀ ਸਖਸ਼ੀਅਤ ਨੂੰ ਬੜੇ ਲੰਮੇ ਸਮੇਂ ਤੋਂ ਵੇਖਣ ਦਾ ਮੌਕਾ ਮਿਲਿਆ। ਉਹਨਾਂ ਨੂੰ ਸਾਹਿਤਕ ਤੇ ਸੰਗੀਤਕ ਸਮਾਗਮਾਂ ਦੀ ਹਾਜ਼ਰੀ ਭਰਦਿਆਂ ਦੇਖਿਆ। ਮੈਂ ਸੋਚਦਾ ਇਹੋ ਜਿਹੀ ਸਖਸ਼ੀਅਤ ਤੋਂ ਇਹ ਸਿਖਣਾ ਚਾਹੀਦਾ ਕੇ ਤੁਹਾਡੇ ਅੰਦਰ ਵਿਦਵਤਾ ਦਾ ਵੀ ਸਿਖਰ ਹੋਵੇ, ਤੁਹਾਡੇ ਅੰਦਰ ਸਿਆਣਪਾ ਦਾ ਵੀ ਸਿਖਰ ਹੋਵੇ ਪਰ ਤੁਸੀਂ ਸਹਿਜ ਕਿਵੇਂ ਰਹਿ ਸਕਦੇ ਹੋ ਵਰਨਾ ਮਨੁਖ ਇਹੋ ਜਿਹੀਆਂ ਵੱਡੀਆਂ ਪ੍ਰਾਪਤੀਆਂ ਤੋ ਬਾਅਦ ਡੋਲ ਜਾਂਦਾ ਲੇਕਿਨ ਵਰਿਆਮ ਸਾਹਿਬ ਦੀ ਇਹ ਮਹਾਨਤਾ ਆ ਕੇ ਉਹਨਾਂ ਨੇ ਐਸੀ ਵਿਦਵਤਾ ਨੂੰ ਆਪਣੇ ਅੰਦਰ ਸਮੋ ਕੇ, ਆਪਣੀ ਸਖਸ਼ੀਅਤ ਨੂੰ ਬਿਲਕੁਲ ਜ਼ਮੀਨ ਨਾਲ ਜੋੜਕੇ ਰਖਿਆ। ਮੈਂ ਸੋਚਦਾ ਇਸ ਗੱਲ ਦਾ ਪ੍ਰਭਾਵ ਉਹਨਾਂ ਨੂੰ ਨਾਮਧਾਰੀ ਦਰਬਾਰ ਤੋਂ ਮਿਲਿਆ, ਸਤਿਗੁਰਾਂ ਤੋਂ ਮਿਲਿਆ।

ਉਹਨਾਂ ਨੇ ਦਰਬਾਰ ਔਰ ਸਮਾਜ ਦੇ ਵਿਚਾਲੇ ਇੱਕ ਪੁਲ ਦਾ ਕੰਮ ਕੀਤਾ।

ਚਾਹੇ ਆਪਾਂ ਸੰਗੀਤ ਸਮਾਗਮਾਂ ਦੀ ਗੱਲ ਕਰ ਲਈਏ ਯਾ ਸਾਹਿਤਕ ਸਮਾਗਮਾ ਦੀ ਗੱਲ ਕਰ ਲਈਏ, ਉਹਨਾਂ ਹਮੇਸ਼ਾ ਦਰਬਾਰ ਨੂੰ ਔਰ ਸਮਾਜ ਨੂੰ ਜੋੜ ਕੇ ਰਖਿਆ ਕਿਉਂਕਿ ਉਹਨਾਂ ਨੂੰ ਇਹਦੇ ਵਿਚੋਂ ਸਮਾਜ ਦੀ ਅਮੀਰੀ, ਸਮਾਜ ਦੀ ਬਿਹਤਰੀ ਦਿਖਦੀ ਸੀ।

ਇਹੋ ਜਿਹੀਆਂ ਮਹਾਨ ਸਖਸ਼ੀਅਤਾਂ ਸਾਡੀ ਜਿੰਦਗੀ ਦੇ ਪ੍ਰੇਰਨਾ ਸ੍ਰੋਤ ਹਨ।

ਮੈਂ ਅੱਜ ਦੇ ਇਸ ਮੌਕੇ ਤੇ ਹਰਿਵਲਭ ਸੰਗੀਤ ਮਹਾਸਭਾ ਦੇ ਸਾਰੇ ਮੈਂਬਰ, ਸਾਰੇ ਸੰਗੀਤ ਪ੍ਰੇਮੀਆਂ ਵਲੋਂ ਦਰਬਾਰ'ਚ ਗੁਰੂ ਸਾਹਿਬ ਦੇ ਔਰ ਉਹਨਾਂ ਦੇ ਚਰਨਾਂ ਵਿਚ ਸ਼ਰਧਾ ਦੇ ਫੁਲ ਭੇਂਟ ਕਰਦਾ, ਬਹੁਤ-ਬਹੁਤ ਸਤਿਕਾਰ ਸਹਿਤ।

<u>ਗੁਰਭੇਜ ਸਿੰਘ ਗੁਰਾਇਆ</u>:

ਦੀਪਕ ਬਾਲੀ ਸਾਹਿਬ ਬਹੁਤ-ਬਹੁਤ ਧੰਨਵਾਦ।

ਸ੍ਰੀ ਗੁਰੂ ਹਰੀ ਸਿੰਘ ਐਜੁਕੇਸ਼ਨ ਸੁਸਾਇਟੀ, ਹਰਿਆਣਾ ਪ੍ਰਗਤੀਸ਼ੀਲ ਲੇਖਕ ਸੰਘ, ਪੰਜਾਬੀ ਲੇਖਕ ਸਭਾ ਸਰਸਾ, ਪ੍ਰਗਤੀਸ਼ੀਲ ਲੇਖਕ ਸੰਘ ਚੰਡੀਗੜ, ਕੇਂਦਰੀ ਪੰਜਾਬੀ ਲੇਖਕ ਸਭਾ, ਵਲੋਂ ਵੀ ਸ਼ੋਕ ਸੰਦੇਸ਼ ਆਏ ਨੇ।

ਹੁਣ ਮੈਂ ਬੇਨਤੀ ਕਰਾਗਾਂ ਪੰਜਾਬੀ ਯੂਨੀਵਰਸਟੀ ਪਟਿਆਲਾ ਤੋਂ ਡਾ. ਸੁਰਜੀਤ ਸਿੰਘ ਭੱਟੀ ਹੁਣਾਂ ਨੂੰ ਕਿ ਉਹ ਆਪਣੇ ਵਲੋਂ ਅਤੇ ਪੰਜਾਬੀ ਯੂਨੀਵਿਰਸਟੀ ਪਟਿਆਲਾ ਵਲੋਂ ਵਰਿਆਮ ਜੀ ਨੂੰ ਸ਼ਰਧਾ ਦੇ ਫੁਲ ਭੇਂਟ ਕਰਨ, ਡਾ. ਸੁਰਜੀਤ ਸਿੰਘ ਭੱਟੀ।

ਡਾ. ਸੁਰਜੀਤ ਸਿੰਘ ਭੱਟੀ:

ਸਾਡੇ ਸਾਰਿਆਂ ਦੇ ਸਤਿਕਾਰ ਯੋਗ, ਪੁਜਨੀਕ, ਸਤਿਗੁਰੂ ਉਦੇ ਸਿੰਘ ਮਹਾਰਾਜ ਦੀ ਹਜੂਰੀ ਵਿਚ ਸਾਡੇ ਬਹੁਤ ਪਿਆਰੇ ਮਿੱਤਰ, ਸਾਹਿਤਕਾਰ, ਵੱਡੇ ਭਰਾ ਜਗਦੀਸ਼ ਸਿੰਘ ਵਰਿਆਮ ਜੀ ਦੀ ਅੰਤਿਮ ਅਰਦਾਸ ਵਿਚ ਸ਼ਾਮਿਲ ਸਮੂਹ ਸੰਗਤ ਜੀ। ਸਾਹਿਤਕਾਰ ਦੋਸਤੋ, ਸਾਡੇ ਸਾਰਿਆਂ ਲਈ ਜਿਵੇਂ ਸੁਖਦੇਵ ਸਿੰਘ ਸਰਸਾ ਹੁਰਾਂ ਨੇ ਕਿਹਾ ਕੇ ਇਕ ਉਦਾਸ ਕਰਨ ਵਾਲੀ ਘੜੀ ਹੈ ਪਰ ਜਿੰਦਗੀ ਕਿਸੇ ਨੂੰ ਵੀ, ਸਤਿਗੁਰਾਂ ਨੇ ਸਾਨੂੰ ਪਹਿਲੋਂ ਹੀ ਸੁਚੇਤ ਕੀਤਾ

ਰਾਮ ਗਇਓ ਰਾਵਨੁ ਗਇਓ, ਜਾ ਕਉ ਬਹੁ ਪਰਵਾਰੁ।

ਨਾਨਕ ਥਿਰੁ ਕਛੂ ਨਹੀ, ਸੁਪਨੇ ਜਿਉ ਸੰਸਾਰੁ।।

ਬੰਦਾ ਆਉਂਦਾ ਤੇ ਚਲਿਆ ਜਾਦਾਂ ਲੇਕਿਨ ਕੁਛ ਲੋਕ ਆ ਕੇ ਜਾਂਦੇ ਨਹੀ ! ਉਹ ਆਪਣੀ ਕਰਨੀ ਨਾਲ, ਸਮਾਜ ਪ੍ਰਤੀ ਆਪਣੀਆ

ਸੇਵਾਵਾਂ ਨਾਲ, ਲੋਕਾਂ ਨੂੰ, ਦੋਸਤਾਂ ਨੂੰ, ਪਰਿਵਾਰ ਨੂੰ ਆਪਣਾ ਮੋਹ ਪਿਆਰ ਵੰਡ ਕੇ ਆਪਣੇ ਸਮਾਜਕ ਜਿੰਮੇਵਾਰੀਆਂ ਪੂਰੀਆ ਕਰਕੇ ਸਰੀਰਕ ਤੌਰ ਤੇ ਭਾਵੇਂ ਚਲੇ ਜਾਂਦੇ ਨੇ ਪਰ ਉਹ ਸਾਡੇ ਮਨਾਂ ਵਿਚ ਆਪਣਾ ਥਾਂ ਬਣਾ ਲੈਂਦੇ ਨੇ।

ਮੈਨੂੰ ਉਹਨਾਂ ਨਾਲ ਮਿਲਣ ਦਾ ਸੁਭਾਗ ਮੇਰੇ ਬਹੁਤ ਹੀ ਸਤਿਕਾਰ ਯੋਗ ਵੱਡੇ ਵੀਰ ਵਰਿਆਮ ਸਿੰਘ ਸੰਧੂ ਹੁਣਾਂ ਨਾਲ ਮਿਲਿਆ।

ਉਹਨਾ ਦੀ ਸਖਸ਼ੀਅਤ ਦੇ ਵਿਚ ਜਿਵੇਂ ਸੁਖਦੇਵ ਜਿਆਂ ਨੇ ਕਿਹਾ, ਹਰ ਬੰਦੇ ਦੀ ਸਖਸ਼ੀਅਤ ਦੀ ਆਪਣੀ ਖਿੱਚ ਐ। ਆਪਣਿਆ ਨੂੰ ਪਿਆਰ ਕਰਨਾ, ਜਿਵੇਂ ਮਾਂ ਆਪਣੇ ਪੁੱਤ ਨੂੰ ਪਿਆਰ ਕਰਦੀ ਹੈ। ਕੋਈ ਸੰਪਰਦਾ ਆਪਣੇ ਸਿੰਘ ਨੂੰ ਪਿਆਰ ਕਰਦਾ ਹੈ। ਕੋਈ ਧਰਮ ਆਪਣੇ ਪੈਰੋਕਾਰ ਨੂੰ ਪਿਆਰ ਕਰਦਾ ਹੈ। ਇਹ ਕੋਈ ਵੱਡਾ ਪਿਆਰ ਨਹੀ ਹੈ। ਵੱਡਾ ਪਿਆਰ ਤਾਂ ਉਹ ਹੈ ਕੇ ਦੁਸ਼ਮਣ ਨੂੰ ਵੀ ਗਲੇ ਲਗਾਉਣ ਦੀ ਸਮਰਥਾ ਹੋ ਵੇ। ਪਾਕਿਸਤਾਨ ਦੇ ਸ਼ਾਇਰ ਨੇ ਅਹਿਮਦ ਨਦੀਮ ਕਾਸਮੀ, ਉਹ ਕਹਿੰਦਾ ਹੈ ਕਿ

ਦੁਸ਼ਮਣ ਭੀ ਜਬ ਚਾਹੇਂ ਤੋ ਮੇਰੀ ਛਾਂਵ ਮੇਂ ਬੈਠੇ।
ਮੈਂ ਏਕ ਪੇੜ, ਘਨਾ ਪੇੜ ਸਰੇ ਰਾਹੇ ਗੁਜ਼ਰ ਹੂੰ ॥

ਰਾਹ ਤੇ ਖੜਾ ਇਕ ਦਰਖਤ ਹਾਂ ਤੇ ਦੁਸ਼ਮਣ ਵੀ ਚਾਹੁਣ ਤਾਂ ਮੇਰੀ ਛਾਂ 'ਚ ਆ ਕੇ ਬੈਠ ਸਕਦੇ ਨੇ।

ਸਾਹਿਤ ਦੇ ਖੇਤਰ ਦੇ ਵਿੱਚ, ਆਪਣੇ ਸਮਾਜਿਕ ਘੇਰੇ ਵਿਚ, ਇਕ ਪੱਤਰਕਾਰ ਦੇ ਤੌਰ ਤੇ, ਪੱਤਰਕਾਰ ਭਰਾ ਭਾਵੇਂ ਕੋਈ ਗੁੱਸਾ ਈ ਕਰੇ, ਬਹੁਤ ਘੱਟ ਪੱਤਰਕਾਰ ਨੇ ਜਿਨ੍ਹਾਂ ਨੇ ਆਪਣੇ ਆਪ ਨੂੰ ਵੇਚਿਆ ਨਹੀ ਹੈਂ, ਤੇ ਵਰਿਆਮ ਜੀਅ ਉਹਨਾਂ ਵਿਚੋਂ ਇਕ ਨੇ।

ਉਹਨਾਂ ਦੇ ਨਾ ਵਿਕਣ ਪਿਛੇ ਉਹਨਾਂ ਦੀ ਆਪਣੀ ਸਖਸ਼ੀਅਤ ਦਾ ਸ਼ਾਇਦ ਕੋਈ ਬਹੁਤਾ ਯੋਗਦਾਨ ਨਾ ਹੋਵੇ ਨਾਮਧਾਰੀ ਸੰਪਰਦਾ ਦਾ ਸਤਿਗੁਰਘ ਰਾਮ ਸਿੰਘ ਹੁਰਾਂ ਦੀ ਬਖਸ਼ਸ਼ ਦਾ ਬਹੁਤ ਵੱਡਾ ਯੋਗਦਾਨ ਹੈ। ਕਿਉਂਕਿ ਪਹਿਲਾ ਤੋਂ ਹੀ, ਇਹ ਦਰਬਾਰ ਸਾਹਿਤਕਾਰਾਂ ਨੂੰ, ਕਲਾਕਾਰਾਂ ਨੂੰ, ਸੰਗੀਤਕਾਰਾਂ ਨੂੰ, ਖਿਡਾਰੀਆਂ ਨੂੰ, ਦੇਸ਼ ਭਗਤਾਂ ਨੂੰ, ਨਿਥਾਵਿਆਂ ਨੂੰ, ਨਿਮਾਣਿਆਂ ਨੂੰ ਔਰ ਲੋਕਾਂ ਦੇ (ਲਈ) ਲੜਣ ਵਾਲੇ ਸੰਘਰਸ਼ਸ਼ੀਲ ਲੋਕਾਂ ਨੂੰ ਹਮੇਸ਼ਾ ਹੀ ਥਾਪਣਾ ਦੇਂਦਾ ਰਿਹਾ ਉਸੇ ਦੀ ਬਦੋਲਤ ਹੈ ਕਿ ਉਹ ਇਹਨੇ ਚੰਗੇ ਬਣ ਸਕੇ।

ਮੈਂ ਬੜਾ ਹੈਰਾਨ ਹੋਇਆ ਜਦੋਂ ਮੈਨੂੰ ਪਹਿਲੀ ਵਾਰ ਦਸਿਆ ਗਿਆ। ਮੈਂ ਸੰਗਤ ਨਾਲ ਗੱਲ ਸਾਂਝੀ ਕਰਨੀ ਚਾਹੁੰਨਾ। ਮੇਰਾ ਇਕ ਵਿਦਿਆਰਥੀ ਹੈ, ਸਮਾਣੇ ਤੋਂ, ਉਹਦਾ ਨਾਂ ਹੈ, ਹੁਸਨ ਲਾਲ। ਹਿੰਦੂ ਪਰਿਵਾਰ ਚੋਂ ਹੈ। ਮੈਂ ਉਹਨਾ ਦੇ ਘਰੇ ਰਿਹਾ। ਉਹ ਰਾਤ ਨੂੰ ੨ ਵਜੇ ਉਠ ਕੇ ਨਹੌਣ ਲਗਿਆ ਹੋਇਆ।

ਮੈਂ ਉਹਨੂੰ ਕਿਹਾ, " ਹੁਸਨ, ਤੂੰ ਆਪ ਤਾ ਨਹੀਂ ਸੌਣਾ ਮੈਨੂੰ ਕਿਉਂ ਨਹੀ ਸੌਣ ਦਿੰਦਾ,

ਕਹਿੰਦਾ, "ਤੁਸੀਂ ਪੈ ਜਾਓ ਸਵੇਰੇ ਗੱਲ ਕਰਾਗੇਂ।"

ਮੈਂ ਉਸ ਨੂੰ ਪੁਛਿਆ, ਤੂੰ ਕੀ ਕਰਦਾ, ਕਹਿੰਦਾ, ਮੈਂ ਨਾ ਸਤਿਗੁਰਾਂ ਦਾ ਭਜਨ ਲਿਆ ਹੋਇਆ। ਮੇਰੀਆ ਅੱਖਾ ਖੁਲੀਆਂ ਰਹਿ ਗਈਆ ਕਿ ਤੂੰ, ਉਥੇ, ਨਾਮਧਾਰੀ ਸੰਮਪਰਦਾ ਤੈਨੂੰ ਵੜਣ ਕਿਹਨੇ ਦੇ ਤਾ!

ਉਹ ਕਹਿੰਦਾ ਮੈਂ ਤਾ ਬਹੁਤ ਦੇਰ ਤੋਂ ਜਾਂਦਾ। ਹੁਣ ਮੈਂ ਉਹਦੇ ਨਾਲ ਜਿੰਨ੍ਹੀ ਵਾਰ ਏਥੇ ਆਇਆ, ਇਹ ਮੇਰੇ ਲਈ ਵੀ ਇਕ ਅਚੰਭਾ ਸੀ।

ਮੈਂ ਸਤਿਗੁਰਾਂ ਨੂੰ ਸੰਗਤ ਨੂੰ ਬੇਨਤੀ ਕਰੂੰ ਕਿ ਆਪਣੇ ਬੂਹੇ ਖੁਲ੍ਹੇ ਰਖੇ ਕਿਉਂਕਿ

ਚਹੁ ਵਰਨਾ ਕਉ ਦੇ ਉਪਦੇਸੁ॥
ਨਾਨਕ ਉਸੁ ਪੰਡਿਤ ਕਉ ਸਦਾ ਆਦੇਸ॥੪॥

ਸੋ ਸਾਰਿਆਂ ਲਈ ਖੁਲ੍ਹੇ ਬੂਹੇ ਰਖਿਣ ਵਾਲਾ ਦਰਬਾਰ, ਜਗਦੀਸ਼ ਸਿੰਘ ਵਰਿਆਮ ਵਰਗਿਆਂ ਨੂੰ, ਇੰਦਰ ਸਿੰਘ ਚਕਰਵਰਤੀ ਵਰਗਿਆ ਨੂੰ, ਸੁਖਦੇਵ ਸਿੰਘ ਸਰਸਾ ਵਰਗਿਆ ਨੂੰ, ਸੁਵਰਨ ਸਿੰਘ ਵਿਰਕ ਵਰਗਿਆ ਨੂੰ, ਕਿੰਨੇ ਬੰਦੇ ਨੇ, ਕਿੰਨੀਆ ਬੀਬੀਆ ਨੇ, ਕਿਰਪਾਲ ਸਿੰਘ ਕਸੇਲ ਵਰਗੇ ਧੁਰੰਦਰ ਵਿਦਵਾਨਾਂ ਨੂੰ ਏਸ ਸੰਪਰਦਾ ਨੇ ਪਨਾਹ ਦਿੱਤੀ ਔਰ ਇਹਨਾਂ ਦੀ ਖੁਸ਼ਬੂ ਉਹਨਾਂ ਨੇ ਆਪਣੀ ਕਲਮ ਰਾਹੀਂ, ਆਪਣੀ ਲਿਖਤ ਰਾਹੀਂ ਤੁਹਾਡੇ ਤੱਕ ਪਹੁੰਚਾਈ ਤੇ ਏਸ ਦੁਨੀਆ ਨੂੰ ਹੋਰ ਸੋਹਣਾ ਬਨਾਉਣ ਦਾ ਯਤਨ ਕੀਤਾ।

ਮੈਂ, ਪਹਿਲਾ ਵੀ ਬੇਨਤੀ ਕਰਕੇ ਗਿਆ ਸੀ ਅੱਜ ਫੇਰ ਕਰਦਾ। ਜਿਨ੍ਹਾਂ ਸਾਫ-ਸੁਥਰਾ ਪਵਿਤੱਰਤਾ ਦਾ ਇੰਤਜ਼ਾਮ, ਅਨੁਸ਼ਾਸ਼ਨ, ਔਰ ਸਭ ਨੂੰ ਗਲੇ ਲਗਾਉਣ ਦੀ ਪਿਰਤ ਇਸ ਦਰਬਾਰ ਨੇ ਪਾਈ ਹੈ, ਲੱਖਾ ਹੀ ਜਗਦੀਸ਼ ਸਿੰਘ ਵਰਿਆਮ ਇਸ ਸੰਪਰਦਾ ਚੋਂ ਪੈਦਾ ਹੋਣਗੇ। ਮੈਂ ਸਤਿਗੁਰਾਂ ਤੋਂ ਮਾਫੀ ਚਾਹੁੰਦਿਆ ਬਸ ਇਕੋ ਗੱਲ ਤੁਹਾਨੂੰ ਕਹਿਣੀ ਹੈ ਕਿ ਆਪਾ ਦੁਨੀਆ ਦੇ ਵਿਚ ਮਨੁੱਖ ਸਿਰਫ ਆਪਣੀ ਮੁਕਤੀ ਲਈ ਪੈਦਾ ਨਹੀ ਹੋਇਆ। ਜੱਪਜੀ ਸਾਹਿਬ ਵਿਚ ਲਿਖਿਆ

ਮੰਨੇ ਤਰੈ ਤਾਰੈ ਗੁਰੁ ਸਿਖ॥
ਜਿਨੀ ਨਾਮੁ ਧਿਆਇਆਂ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ
ਕੇਤੀ ਛੁਟੀ ਨਾਲਿ। ॥

ਜੇ ਗੁਰੂ ਨਾਨਕ ਦੀ ਚਿੰਤਾ ਲਖਮੀ ਦਾਸ ਤੇ ਸ੍ਰੀ ਚੰਦ ਤੱਕ ਹੀ

ਹੁੰਦੀ ਤਾਂ ਅੱਜ ਅਸੀਂ ਏਥੇ ਨਾ ਬੈਠੇ ਹੁੰਦੇ। ਉਹਨਾ ਨੇ ਆਪਣਾ ਪਰਿਵਾਰ ਛਡਿਆ, ਘਰ ਛਡਿਆ, ਮਾਂ ਛਡੀ, ਬਾਪ ਛਡਿਆ, ਔਰਤ ਛਡੀ, ਬੱਚੇ ਛਡੇ, ਕਾਹਦੇ ਲਈ!

ਜਗਤੁ ਜਲੰਦਾ ਰਖਿ ਲੈ, ਆਪਣੀ ਕਿਰਪਾ ਧਾਰਿ
ਜਿਤੁ ਦੁਆਰੈ ਉਬਰੈ, ਤਿਤੈ ਲੈਹ ਉਬਾਰਿ॥

ਇਸ ਜਗਤ ਨੂੰ ਸੋਹਣਾ ਬਨਾਉਣ ਦੇ ਲਈ। ਸਭ ਨੂੰ ਖੁਸ਼ੀਆਂ ਦੇਣ ਦੇ ਲਈ, ਗਿਆਨ ਦੇਣ ਦੇ ਲਈ, ਮੁਕਤੀ ਦੇਣ ਦੇ ਲਈ, ਵਧੀਆ ਜਿੰਦਗੀ ਦੇਣ ਦੇ ਲਈ।

(ਸੋ) ਵਰਿਆਮ ਜੀਆ, ਨੇ ਉਸੇ ਪਰਚਮ ਨੂੰ ਆਪਣੀ ਕਲਮ ਨਾਲ ਬੁਲੰਦ ਕੀਤਾ।

ਮੈਂ ਇਕ ਵਾਰ ਫੇਰ ਆਪਣੇ ਵੱਡੇ ਵੀਰ ਵਰਿਆਮ ਸਿੰਘ ਸੰਧੂ ਹੁਰਾਂ ਦਾ ਧੰਨਵਾਦੀ ਹਾਂ ਕਿ ਉਹਨਾਂ ਨੇ ਮੈਨੂੰ ਇਹੋ ਜਿਹੀ ਮਾਣ ਮੱਤੀ ਸਖਸ਼ੀਅਤ ਨਾਲ ਮਿਲਾਉਣ ਦਾ ਪਹਿਲਾ ਮੌਕਾ ਦਿੱਤਾ ਔਰ ਇਹਨਾਂ ਸ਼ਬਦਾ ਨਾਲ ਸਾਰੀ ਸੰਗਤ ਤੋਂ ਆਗਿਆ ਲੈਨਾ।

<u>ਗੁਰਭੇਜ ਸਿੰਘ ਗੁਰਾਇਆ</u>:

ਸਾਹਿਤ ਸਭਾ ਰਾਮਪੁਰਾ, ਲੇਖਕ ਸਭਾ ਸਮਰਾਲਾ ਦੇ ਵੀ ਸ਼ੋਕ ਮਤੇ ਸਾਡੇ ਕੋਲ ਆਏ ਨੇ। ਹੁਣ ਮੈਂ ਬੇਨਤੀ ਕਰਾਗਾਂ ਚੰਡੀਗੜ੍ਹ ਤੋਂ ਗੁਰੂਬਚਨ ਸਿੰਘ ਜੀ ਨੂੰ ਕਿ ਉਹ ਦੋ ਮਿੰਟ ਲਈ ਆਪਣੇ ਸ਼ਰਧਾ ਦੇ ਫੁੱਲ ਭੇਂਟ ਕਰਨ।

ਗੁਰੂਬਚਨ ਸਿੰਘ:

ਪਰਮ ਸਤਿਕਾਰ ਯੋਗ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਸਾਜੀ ਨਿਵਾਜੀ ਸਾਧ ਸੰਗਤ।

ਅੱਜ ਇਕ ਵਿਦਵਾਨ ਦੇ ਅਵਸਾਨ ਦੇ ਅਵਸਰ ਤੇ ਅਸੀਂ ਏਥੇ ਕੱਠੇ ਹੋਏ ਹਾਂ।ਇਸ ਧਰਤੀ ਤੇ ਰੋਜ਼ ਸੂਰਜ ਸਵੇਰੇ ਉਦੈ ਹੁੰਦਾ ਤੇ ਸ਼ਾਮ ਅਸਤ ਹੋ ਜਾਂਦਾ ਪਰ ਇਸ ਤਰ੍ਹਾਂ ਦੇ ਸਤਿਗੁਰੂ ਦੇ ਪਿਆਰੇ ਸਿੱਖ ਔਰ ਵਿਦਵਾਨ ਉਦੈ ਹੁੰਦਿਆਂ ਤਾ ਦਿਸੇ, ਸਾਰੀ ਜਿੰਦਗੀ ਵਿਚਰਦਿਆਂ ਵੀ ਦਿਸੇ ਪਰ ਅਸਤ ਹੋਣ ਤੋਂ ਬਾਅਦ ਵੀ ਉਹਨਾ ਦੀਆਂ ਕਿਰਨਾ ਮਿਟ ਨਾ ਸਕਣਗੀਆਂ।

ਸੰਨ 2000 ਵਿਚ ਜਦੋ 'ਵਰਿਆਮ' ਨੇ 25 ਸਾਲ ਪੂਰੇ ਕੀਤੇ ਤਾਂ ਅਸਾਂ ਚੰਡੀਗੜ੍ਹ ਵਰਿਆਮ ਦਾ ਅਭਿਨੰਦਨ ਸਮਾਰੋਹ ਰਖਿਆ ਸੀ, ਗੁਰਦੂਆਰੇ। ਇਕ ਰਾਤ ਪਹਿਲਾ ਮੇਰੇ ਕੋਲ ਮੇਰੀ ਬੇਨਤੀ ਤੇ ਜਗਦੀਸ਼ ਜੀ ਆ ਗਏ। ਤਕਰੀਬਨ ਅੱਧੀ ਰਾਤ ਅਸੀਂ ਬੈਠ ਕੇ ਗੱਲਾਂ ਵਾਰਤਾਵਾਂ ਕਰਦੇ ਰਹੇ ਓਰ ਸੰਜੋਗ ਨਾਲ ਗੱਲ ਮੌਤ ਤੇ ਛਿੜ ਪਈ ਤੇ ਇਕੋ ਹੀ ਗੱਲ ਆਖਦੇ ਨੇ ਤੇ ਆਂਹਦੇਕਿ

"ਗੁਰਸਿਖ ਹੋਵੇ ਤਾਂ ਮੌਤ ਲਈ ਪਹਿਲਾ ਤਿਆਰੀ ਰੱਖੇ।"
ਜਉ ਤਉ ਪ੍ਰੇਮ ਖੇਲਣ ਕਾ ਚਾਉ।
ਸਿਰੁ ਧਰਿ ਤਲੀ ਗਲੀ ਮੇਰੀ ਆਉ॥

ਇਹ ਗੁਰੂ ਨਾਨਕ ਪਾਤਸ਼ਾਹ ਦਾ ਜੋ ਸੰਦੇਸ਼ ਹੈ ਉਹ ਸਿੱਖ ਨੂੰ ਹੰਢਾਉਣਾ ਚਾਹੀਦਾ। ਤੇ ਮੈਂ, 1965 ਵਿਚ, ਉਦੋ ਮੇਰੀ ਉਮਰ ਤਕਰੀਬਨ 16-17 ਸਾਲ ਦੀ ਹੋਣੀ ਤੇ ਜਗਦੀਸ਼ ਭਾਜੀ ਤਕਰੀਬਨ ਮੇਰੇ ਖਿਆਲ 20 ਕੁ ਸਾਲ ਦੇ ਹੋਨੇ, ਮੇਰੇ ਤੋਂ 3-3-1/2 ਸਾਲ ਵਡੇ ਸਨ। ਉਸ ਤੋਂ ਬਾਅਦ ਉਹਨਾਂ ਨੂੰ ਜਿੰਦਗੀ ਦੀਆਂ ਬਹੁਤ ਬੁਲੰਦਿਆਂ ਨੂੰ ਛੂੰਦਿਆ ਵੇਖਿਆ।

ਵਰਿਆਮ 1975 ਵਿਚ ਕੱਢੀ, ਕਈਆਂ ਨੇ, ਚੰਗੇ-ਚੰਗੇ ਵਿਦਵਾਨਾਂ ਨੇ, ਸਾਹਿਤਕਾਰਾਂ ਨੇ, ਇਹ ਏਸਾ ਕਿਆਸ ਲਗਾਇਆ ਕਿ ਇਨ੍ਹੀ ਕੰਮਪੀਟਿਸ਼ਨ ਦੇ ਵਿਚ, ਔਰ 1975 ਵਿਚ ਐਮਰਜੇਂਸੀ ਵੀ ਲਗੀ ਸੀ, ਜਦੋਂ ਸਾਰੇ ਹੱਕ-ਹਕੂਕ ਖੋ ਲਏ ਗਏ ਸਨ, ਸਰਕਾਰ ਵਲੋਂ। ਪੱਤਰਕਾਰਿਤਾ ਦਾ ਕੋਈ ਬਹੁਤ ਜ਼ਿਆਦਾ ਦਾਇਰਾ ਵਡਾ ਨਹੀਂ ਸੀ ਰਹਿ ਗਿਆ। ਏਸੇ ਕੰਮਪੀਟਿਸ਼ਨ ਦੇ ਦੌਰ ਦੇ ਵਿਚ ਵੀ ਇਹਨਾਂ ਨੇ ਜਦੋਂ 'ਵਰਿਆਮ' ਪ੍ਰਕਾਸ਼ਿਤ ਕੀਤੀ, ਕਈਆ ਨੇ ਦਬੀ ਜੁਬਾਨ ਦੇ ਨਾਲ ਅੰਦਰੋ ਅੰਦਰ ਆਖਿਆ ਕਿ ਬਹੁਤਾ ਸਮਾਂ, ਇਹ ਬੱਚਾ ਨਹੀਂ ਲੰਘਾ ਸਕੇਗਾ। ਪਰ ਜਦੋ 25 ਸਾਲ ਲੰਘੇ ਔਰ ਮੇਰੇ ਕੋਲ ਰਾਤ ਆਏ, ਮੌਤ ਦੇ ਉਤੇ ਗੱਲ ਚਲਦੀ ਸੀ ਪਈ। ਉਦੋ, ਉਹਨਾਂ ਨੂੰ ਸਿਲਵਰ ਜੁਬਲੀ ਵਰਿਆਮ ਦੇ ਵਾਸਤੇ ਔਰ ਏਨੇ ਸਮਰਪਿਤ ਹੋਕੇ ਇਹਨੀ ਡੂੰਘਾਈ ਨਾਲ, ਇਹਨੀ ਗਹਿਰਾਈ ਨਾਲ, ਇਹਨੀ ਸ਼ਿੱਦਤ ਨਾਲ, ਇਹਨਾ ਨੇ ਪੰਥ ਦੀ ਸੇਵਾ ਕੀਤੀ ਕਿਉਂਕਿ, ਇਹ ਪੰਥਕ ਰਸਾਲਾ ਸੀ।

ਪੰਥ ਦੀ ਨੁਮਾਇੰਦਗੀ ਉਹਦਾ ਮੁਖ ਮੰਤਵ ਸੀ।

ਉਸ ਵਰਿਆਮ ਦੇ ਜਰੀਏ ਉਹਨਾਂ ਨੇ ਨਾਮਧਾਰੀਆਂ ਨੂੰ, ਦੇਸ਼ਾ-ਵਿਦੇਸ਼ਾ, ਦੁਨੀਆ ਦੇ ਘਰ-ਘਰ ਤੱਕ ਪਹੁੰਚਾਇਆ। ਇਹ ਬਹੁਤ ਵਡੇ ਪ੍ਰੀਸ਼ਰਮ ਦੀ ਗੱਲ ਸੀ।

ਜਿਵੇਂ ਪਹਾੜਾ ਤੋਂ ਕੋਈ ਨਦੀ ਨਿਕਲਦੀ ਹੋਵੇ, ਗੰਗੋਤਰੀ ਤੋ ਕੋਈ ਮੰਦਾਕਨੀ ਨਿਕਲੀ ਹੋਵੇ। ਪਹਾੜਾ ਦੀਆਂ ਉਚਾਈਆਂ ਤੋ ਥਲ੍ਹੇ ਡਿਗਦੀ ਹੋਈ ਪਥਰਾ ਚੱਟਾਨਾਂ ਨਾਲ ਟਕਰਾਉਂਦੀ ਹੋਈ ਕਿਧਰ ਚੱਟਾਨਾਂ ਨੂੰ ਤੋੜਦੀ ਹੋਈ ਕਿਥਰੇ ਨਵੇ ਰਾਹ ਤਲਾਸ਼ ਕਰਦੀ ਹੋਈ ਘਾਟੀਆਂ ਚੋਂ ਵਗਦੀ ਹੋਈ ਮਦਾਨਾਂ ਚੋਂ ਹੁੰਦੀ ਸਾਗਰ ਦੇ ਵਿਚ ਲੀਨ ਹੋ ਗਈ। ਸਾਡਾ ਜਗਦੀਸ਼ ਵਰਿਆਮ ਇਹਨਾਂ ਸਮਰਪਿਤ ਹੋ ਕੇ 'ਵਰਿਆਮ' ਦੇ ਨਾਲ ਲਗਾ ਕਿ ਤਖੱਲਸ ਹੀ 'ਵਰਿਆਮ' ਹੋ ਗਿਆ। ਕਦੀ ਗੁਰਬਖਸ਼ ਸਿੰਘ ਨੂੰ ਪ੍ਰੀਤਲੜੀ ਦੇ ਨਾਂ ਨਾਲ ਦੁਨੀਆ ਨੇ ਜਾਣੀਆ ਕਿਉਂਕਿ ਉਹਨਾਂ ਨੇ ਇਕ ਰਸਾਲਾ ਕਢਿਆ ਸੀ, ਪ੍ਰੀਤਲੜੀ, ਔਰ ਗੁਰਬਖਸ਼ ਸਿੰਘ ਦਾ ਨਾਂ ਹੀ ਗੁਰਬਖਸ਼ ਸਿੰਘ ਪ੍ਰੀਤਲੜੀ ਹੋ ਗਿਆ। ਸਾਡੇ ਜਗਦੀਸ਼ ਸਿੰਘ ਦਾ ਨਾਂ ਹੀ ਜਗਦੀਸ਼

ਸਿੰਘ ਵਰਿਆਮ ਹੋ ਗਿਆ। ਹੁਣੇ ਹੀ ਵਿਦਵਾਨ, ਸੁਖਦੇਵ ਸਿੰਘ ਸਰਸਾ ਹੁਰਾਂ ਨੇ ਆਖਿਆ ਕਿ ਬੜੇ ਚਿਰ ਤੱਕ ਜਾਣਦੇ ਰਹੇ ਉਹਨਾਂ ਦਾ ਨਾਂ ਹੀ ਵਰਿਆਮ ਸਿੰਘ ਹੈ।

ਏਸੇ ਮਹਾਨ ਵਿਭੂਤੀ, ਏਸੇ ਮਹਾਨ ਜੀਵ ਆਤਮਾ ਸੰਸਾਰ ਦੇ ਉਤੇ ਸਤਿਗੁਰੂ ਦੀ ਕਿਰਪਾ ਦੇ ਨਾਲ, ਸਾਡੇ ਵਿਚ ਬਹੁਤ ਲੰਮਾ ਸਮਾਂ ਉਹਨਾਂ ਨੇ ਸੇਵਾ ਕੀਤੀ। ਭਾਵੇਂ ਸੰਗੀਤ ਦਾ ਖਿੱਤਾ ਹੋਵੇ, ਭਾਵੇਂ ਸ਼ਾਂਤੀ ਦਾ , ਅਮਨ ਦੇ ਸਮਾਗਮਾ ਵਿਚ ਵੀ ਕਈ ਥਾਂ ਜਾਂਦੇ ਰਹੇ। ਸ਼ਾਕਾਹਾਰ ਦੇ ਸਮਾਗਮਾ ਵਿਚ ਦੁਨੀਆ ਦੇ ਕੋਨੇ-ਕੋਨੇ ਸੱਚੇ ਪਾਤਸ਼ਾਹ ਦੇ ਹੁਕਮ ਨਾਲ ਜਾਂਦੇ ਰਹੇ। ਕਈ ਪੱਖਾ ਦੇ ਵਿਚ ਉਹਨਾਂ ਨੇ ਉਹਨਾਂ ਦੀ ਸਖਸ਼ੀਅਤ ਦਾ ਲਾਭ ਇਸ ਪੰਥ ਨੂੰ ਵੀ ਮਿਲਿਆ ਔਰ ਇਸ ਪੰਥ ਵਲੋਂ ਵੀ ਹਮੇਸ਼ਾ ਸਤਿਗੁਰਾਂ ਦਾ ਵਰਦ ਹਸਤ ਉਹਨਾਂ ਦੇ ਸਿਰ ਦੇ ਉਤੇ ਰਿਹਾ ਤੇ ਮੈਂ ਉਹਨਾਂ ਵਾਸਤੇ ਇਨ੍ਹਾ ਕੁ ਕਵਾਗਾਂ ਕਿ

ਕੁਝ ਉਂਜ ਰਾਹਾਂ ਵੀ ਔਖੀਆਂ ਸਨ, ਕੁਝ ਗਲ ਵਿਚ ਗਮਾਂ ਦਾ ਤੌਂਖ ਵੀ ਸੀ,

ਕੁਝ ਸ਼ਹਿਰ ਦੇ ਲੋਕ ਵੀ ਜ਼ਾਲਿਮ ਸਨ, ਕੁਝ ਸਾਨੂੰ ਮਰਨ ਦਾ ਸ਼ੌਕ ਵੀ ਸੀ ।

ਮੈਂ ਇਕੋ ਗੱਲ ਆਖਾਗਾਂ ਕਿ ਸੰਸਕ੍ਰਿਤ ਦੀ ਇਕ ਕਹਾਵਤ ਹੈ ਕਿ

ਰਾਜਾ ਪੂਜਯਤੇ ਸਵਦੇਸੇਸ।

ਵਿਦਵਾਨ ਸਰਵੱਤਰ ਪੂਜਯਤੇ॥

ਰਾਜੇ ਦੀ ਪੂਜਾ ਸਿਰਫ ਉਹਦੇ ਆਪਣੇ ਨਗਰ ਦੇ ਵਿਚ ਹੋਏਗੀ। ਆਪਣੇ ਰਾਜ ਦੇ ਵਿਚ ਹੋਏਗੀ। ਦੂਸਰੇ ਦੇ ਰਾਜ ਵਿਚ ਚਲਾ ਜਾਏ ਉਥੇ ਪੂਜਾ ਨਹੀਂ ਹੋਣੀ ਪਰ, ਵਿਦਵਾਨ ਸਰਵੱਤਰ ਪੁਜੇਤੇ। ਜਿਥੇ ਮਰਜ਼ੀ ਵਿਦਵਾਨ ਟੁਰ ਜਾਏ ਉਹਦੀ ਪੂਜਾ ਹੋਏਗੀ।

ਸੰਨ 1893'ਚ ਜਦੋਂ ਸਵਾਮੀ ਵਿਵੇਕਾਨੰਦ ਸ਼ਿਕਾਗੋ ਤੋਂ ਹੋ ਕੇ ਵਾਪਿਸ ਹਿੰਦੁਸਤਾਨ ਆਏ ਤੇ ਮਧਿਆ ਪ੍ਰਦੇਸ਼ ਦਾ ਖੇਤੜੀ ਮਹਾਰਾਜ, ਖੇਤੜੀ ਦਾ ਰਾਜਾ, ਉਹਨਾਂ ਨੇ ਸੱਦਾ ਭੇਜਿਆ ਕਿ ਤੁਸੀਂ ਇਕ ਵਾਰ ਖੇਤੜੀ ਜਰੂਰ ਮੇਰੇ ਕੋਲ ਆਓ। ਉਹਨਾਂ ਦੀ ਬੇਨਤੀ ਪ੍ਰਵਾਨ ਕਰਕੇ ਸਵਾਮੀ ਵਿਵੇਕਾਨੰਦ ਉਥੇ ਜਦੋਂ ਪਹੁੰਚੇ ਤੇ ਇਹਨਾਂ ਨੇ ਨਗਰ ਦਾ ਜਿਹੜਾ ਤੋਰਨ ਦੁਆਰ ਬਣਾਇਆ, ਨਗਰ ਤੋਂ ਬਾਹਰ। ਉਥੋ ਦੇ ਰੈਡ ਕਾਰਪੇਟ ਮਹਿਲ ਤੱਕ ਲੈ ਕੇ ਗਏ। ਸਾਰੀ ਪਰਜ਼ਾ ਨੂੰ ਆਖਿਆ ਕਿ ਦੋਨੋ ਪਾਸੇ ਖੜ੍ਹੇ ਹੋ ਜਾਓ ਸਵਾਗਤ ਕਰਨ ਵਾਸਤੇ, ਹੱਥ ਵਿਚ ਫੁਲ ਲੈ ਕੇ। ਉਹਨਾਂ ਤੇ ਫੁਲਾਂ ਦੀ ਵਰਸ਼ਾ ਕਰਨੀ ਹੈ। ਰਥ ਭੇਜਿਆ। ਘੋੜਿਆ ਤੇ ਲਗਾ ਹੋਇਆ ਕੇ ਰਥ ਦੇ ਉਤੇ ਬਿਠਾਕੇ ਲਿਆਓ ਪੈਦਲ ਨਹੀਂ ਲਿਆਣਾ। ਜਦੋ ਰਥ ਚਲਾ ਗਿਆ। ਥੋੜੀ ਦੇਰ ਬਾਅਦ ਫੇਰ ਆਪ ਦੌੜੇ-ਦੌੜੇ ਗਏ ਤੇ ਆਹੰਦੇ ਨੇ ਇਹਨੇ ਵਡੇ ਵਿਦਵਾਨ ਨੂੰ ਘੋੜੇ ਖਿਚ ਕੇ ਲਿਆਓਣ, ਇਹ ਸ਼ੋਭਾ ਨਹੀਂ ਦਿੰਦਾ, ਘੋੜਿਆ ਨੂੰ ਲਾਹ ਦਿਓ ਇਹ ਮੇਰੀ ਧੌਣ ਤੇ ਰੱਖ ਦਿਓ। ਚੁਗਾਠ ਧੌਣ ਤੇ ਰੱਖ ਕੇ ਖਿੱਚ ਕੇ ਸਵਾਮੀ ਵਿਵੇਕਾਨੰਦ ਨੂੰ ਮਹਿਲ ਤੱਕ ਲੈ ਕੇ ਗਏ।

'ਵਿਦਵਾਨ ਸਰਵੱਤਰ ਪੂਜਯਤੇ'

ਮੈਨੂੰ ਗੌਰਵ ਹੇ ਕਿ ਮੇਰੇ ਮਿੱਤਰ ਰਹੇ ਨੇ 1965 ਤੋਂ ਲੈ ਕੇ ਅਜੇ ਤੱਕ। ਕਈ ਚੀਜ਼ਾ-ਵੀਚਾਰਾਂ ਦੇ ਵਿਚ ਉਹਨਾਂ ਦੇ ਨਾਲ ਬੈਠ ਕੇ ਸਾਡੀ ਬਹਿਸ ਵੀ ਹੋਈ, ਤਕਰਾਰਾਂ ਵੀ ਹੋਈਆਂ ਪਰ ਸਾਡੀ ਮਿੱਤਰਤਾ ਉਸੇ ਤਰ੍ਹਾਂ ਦੀ ਕਾਇਮ ਰਹੀ।

ਮੈਂ ਇਹਨਾਂ ਸ਼ਬਦਾ ਨਾਲ ਉਹਨਾਂ ਨੂੰ ਆਪਣੇ ਸ਼ਰਧਾ ਦੇ ਫੁਲ ਅਰਪਿਤ ਕਰਨਾ ਔਰ ਸਤਿਗੁਰੂ ਸੱਚੇ ਪਾਤਸ਼ਾਹ ਦੇ ਚਰਨਾਂ ਵਿਚ ਅਰਦਾਸ ਕਰਨਾ ਏਸੇ ਮਹਾਨ ਸੰਤਾਂ ਦੀ ਜੀਵ ਆਤਮਾ ਨੂੰ ਆਪਣੇ ਗੁਰਪੁਰੀ ਵਿਚ ਨਿਵਾਸ ਦੇਣ।

ਸਤਿ ਸ਼੍ਰੀ ਅਕਾਲ।

ਗੁਰਭੇਜ ਸਿੰਘ ਗੁਰਾਇਆ:

ਬਹੁਤ-ਬਹੁਤ ਧੰਨਵਾਦ ਗੁਰੂਬਚਨ ਜੀ।ਹੁਣ ਮੈਂ ਬੇਨਤੀ ਕਰਾਗਾਂ ਜਲੰਧਰ ਤੋ ਹੀ, ਜਿਨ੍ਹਾਂ ਦਾ ਵਰਿਆਮ ਜੀ ਨਾਲ ਬਹੁਤ ਸਾਥ ਸੀ, ਸ਼੍ਰੀ ਸੰਗਤ ਰਾਮ ਜੀ ਨੂੰ ਕਿ ਉਹ ਵੀ ਦੋ ਮਿੰਟ ਲਈ ਆਪਣੇ ਸ਼ਰਧਾ ਦੇ ਫੁਲ ਭੇਂਟ ਕਰਨ।

ਸ਼੍ਰੀ ਸੰਗਤ ਰਾਮ ਜੀ:

ਸਤਿਗੁਰੂ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਬਿਰਾਜਮਾਨ ਗੁਰੂ ਪਿਆਰੀ ਸਾਧ ਸੰਗਤ ਜੀ।

ਅੱਜ ਅਸੀਂ ਸਾਰੇ ਮਹਾਨ ਵਿਦਵਾਨ ਸੰਤ ਜਗਦੀਸ਼ ਸਿੰਘ ਵਰਿਆਮ ਜੀ ਨੂੰ ਸ਼ਰਧਾਜ਼ਲੀ ਭੇਂਟ ਕਰਨ ਵਾਸਤੇ ਇਥੇ ਇਕੱਤਰ ਹੋਏ ਹਾਂ।ਸੰਤ ਜਗਦੀਸ਼ ਸਿੰਘ ਜੀ ਵਰਿਆਮ ਜੋ ਇਕ ਐਸਾ ਮਹਾਂਪੁਰਸ਼, ਇਕ ਘਣਾ ਵਰਿਕਸ਼ ਜਿਸ ਦੀ ਛਾਂ, ਜਿਸਦਾ ਆਨੰਦ, ਅਸੀਂ ਸਾਰਿਆਂ ਨੇ ਕਿਸੇ ਨਾ ਕਿਸੇ ਰੂਪ ਵਿਚ ਮਾਣਿਆ ਹੈ। ਉਹਨਾਂ ਦੀ ਪੁਸਤਕ 'ਖਿਲਰੇ ਪੱਤਰੇ' ਦਾ ਇਥੇ ਜਿਕਰ ਹੋਇਆ ਹੈ ਤੇ ਮੈਨੂੰ ਇਕ ਗੱਲ ਯਾਦ ਆ ਰਹੀ ਸੀ। ਕਿਸੇ ਸ਼ਾਇਰ ਨੇ ਲਿਖਿਆ

ਹਾਏ ਵੋ ਬੀਜ਼ ਜੋ ਮਿੱਟੀ ਮੇਂ ਦਬਾ ਰਹਿਤਾ ਹੈ,

ਹਾਏ ਵੋ ਬੀਜ਼ ਜੋ ਮਿੱਟੀ ਮੇਂ ਦਬਾ ਰਹਿਤਾ ਹੈ,

ਕਿਨ ਮਰਾਹਿਲ ਸੇ ਗੁਜਰਤਾ ਹੈ, ਸਜ਼ਰ ਹੋਨੇ ਤਕ।

ਉਹ ਜਿਹੜੀ ਪੁਸਤਕ ਹੈ ਉਹ ਇਸ ਗੱਲ ਦੀ ਗਵਾਹ ਹੈ ਕਿ ਉਹਨਾਂ ਨੇ ਕਿਨ੍ਹਾ ਸੰਘਰਸ਼ ਕੀਤਾ ਔਰ ਕਿਨਾਂ ਮੰਜਿਲਾਂ ਨੂੰ ਤਹਿ ਕਰਕੇ ਉਹ ਏਥੇ ਤੱਕ ਪਹੁੰਚੇ।ਤੇ ਸਤਿਗੁਰੂ ਪਾਤਸ਼ਾਹ ਦੀ ਉਹਨਾ

ਤੇ ਅਪਾਰ ਬਖਸ਼ਿਸ਼ ਰਹੀ। ਉਹਨਾਂ ਦਾ ਪੂਰਾ ਸਮਰਪਣ ਸਤਿਗੁਰੂ ਜੀ ਵਾਸਤੇ, ਨਾਮਧਾਰੀ ਦਰਬਾਰ ਵਾਸਤੇ। ਕਬੀਰ ਸਾਹਿਬ ਨੇ ਕਿਹਾ

'ਕਬੀਰ ਮਨੁ ਨਿਰਮਲੁ ਭਇਆ, ਜੈਸਾ ਗੰਗਾ ਨੀਰੁ।

ਪਾਛੈ ਲਾਗੋ ਹਰਿ ਫਿਰੈ, ਕਹਤ ਕਬੀਰ ਕਬੀਰ॥

ਸੋ ਉਹਨਾ ਦਾ ਜੋ ਅੱਜ ਇਹ ਸਮਾਗਮ ਹੈ ਇਸਤੋਂ ਸਾਨੂੰ ਪਤਾ ਲਗਦਾ ਹੈ ਕਿ ਸਤਿਗੁਰੂ ਜੀ ਦੀ ਉਹਨਾਂ ਤੇ ਕਿਨ੍ਹੀ ਰਹਿਮਤ, ਕਿਨ੍ਹੀ ਬਖਸ਼ਸ਼ ਹੋਈ। ਉਹ ਬਹੁਤ ਭਾਗਾਂ ਵਾਲੇ ਮਹਾਨ ਪੁਰਖ ਹੁੰਦੇ ਹਨ ਜਿਨ੍ਹਾਂ ਦਾ, ਜੋ ਇਸ ਤਰ੍ਹਾਂ ਦਾ ਸਮਾਗਮ, ਸ਼ਰਧਾਂਜ਼ਲੀ ਸਮਾਗਮ ਜੋ ਸਤਿਗੁਰੂ ਜੀ ਦੇ ਆਪ ਮੁਬਾਰਕ ਹਾਜ਼ਰੀ ਵਿੱਚ ਆਯੋਜਿਤ ਹੋਇਆ ਹੈ।

ਮੈਂ ਬਹੁਤ ਖੁਸ਼ ਕਿਸਮਤ ਹਾਂ।ਮੈਨੂੰ ਕਦੇ-ਕਦੇ ਉਹਨਾਂ ਕੋਲ ਬੈਠਣ ਦਾ, ਉਹਨਾਂ ਦਾ ਆਸ਼ੀਰਵਾਦ ਹਾਸਿਲ ਕਰਨ ਦਾ ਮੌਕਾ ਮਿਲਦਾ ਸੀ ਤੇ ਮੈਨੂੰ ਇਕ ਗੱਲ ਕਿਹਾ ਕਰਦੇ ਸੀ, ਕਹਿੰਦੇ

'ਮੰਚ ਸੰਚਾਲਕ ਬਹੁਤ ਹਨ ਲੇਕਿਨ ਘੱਟ ਸ਼ਬਦਾ ਵਿਚ ਮੰਚ ਸੰਚਾਲਨ ਕਰਨਾ ਔਖਾ ਹੈ ਤੇ ਜੇ ਤੈਨੂੰ ਇਹ ਗੱਲ ਯਾਦ ਰਹੀ ਤੇ ਬਹੁਤ ਵਧੀਆ ਹੋਏਗੀ। ਸਾਰਾ ਜੀਵਨ ਤੇਰੇ ਕੰਮ ਆਏਗੀ।'

ਮੈਂ ਸੱਚ ਮੁੱਚ ਉਹਨਾਂ ਦਾ ਰਿਣੀ ਹਾਂ ਔਰ ਬਹੁਤ ਉਹਨਾਂ ਪਾਸੋਂ ਆਸ਼ੀਰਵਾਦ ਮਿਲਿਆ।ਹਰਿਵਲਭ ਮਹਾ ਸਭਾ, ਉਸਦੇ ਵਿਚ ਵਿਚਰਦਿਆਂ ਅਕਸਰ ਸਾਨੂੰ ਉਹਨਾਂ ਦੇ ਦਰਸ਼ਨ ਹੁੰਦੇ ਸਨ, ਮਿਲਦੇ ਸਾ, ਆਸ਼ੀਰਵਾਦ ਹਾਸਿਲ ਹੁੰਦਾ ਸੀ।

ਔਰ ਹਰਿਵਲਭ ਮਹਾ ਸਭਾ ਵਲੋ 18 ਤਰੀਖ ਨੂੰ ਉਹਨਾਂ ਦੀ ਯਾਦ ਨੂੰ ਸਮਰਪਿਤ ਸਮਾਗਮ ਆਯੋਜਿਤ ਕੀਤਾ ਜਾ ਰਿਹਾ ਹੈ ਸੋ ਸਤਿਗੁਰੂ ਜੀ ਦੇ ਚਰਨਾਂ ਵਿਚ ਪ੍ਰਾਰਥਨਾ ਹੈ, ਬੇਨਤੀ ਹੈ ਕਿ ਉਸ ਮਹਾਨ ਰੂਹ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ। ਇਹਨਾਂ ਸ਼ਬਦਾ ਨਾਲ ਹੀ ਮੈਂ ਮਹਾਨ ਆਤਮਾ ਨੂੰ ਸ਼ਰਧਾ ਦੇ ਫੁਲ ਭੇਂਟ ਕਰਦਾ ਹਾਂ।

<u>ਗੁਰਭੇਜ ਸਿੰਘ ਗੁਰਾਇਆ</u>:

ਬਹੁਤ-ਬਹੁਤ ਧੰਨਵਾਦ ਜੀ ।ਸਾਡੇ ਕੋਲੇ ਸ਼੍ਰੀ ਕੇ.ਕੇ. ਗਰਗ (Ex PCS) ਜੀ ਵੀ, ਦਲਜੀਤ ਸਿੰਘ ਸ਼ਾਹੀ ਸਾਹਿਤ ਸਭਾ ਸਮਰਾਲੇ ਵਾਲੇ, ਉਹਨਾਂ ਦੇ ਵੀ ਸੰਦੇਸ਼ ਆਏ ਨੇ।ਹੁਣ ਮੈਂ ਬੇਨਤੀ ਕਰਾਗਾਂ ਵਰਿਆਮ ਜੀ ਦੇ ਪੁਰਾਣੇ ਮਿੱਤਰ ਸ੍ਰ ਸਾਧੂ ਸਿੰਘ ਕਿਸਾਨ ਜੀ ਨੂੰ ਕਿ ਉਹ ਵੀ ਆਪਣੀ ਗੱਲ ਦੋ ਮਿੰਟ'ਚ ਹੀ ਕਹਿਣ।

ਸਾਧੂ ਸਿੰਘ ਕਿਸਾਨ:

ਖਿਮ੍ਹਾਂ ਕਰਨਾ, ਗੱਲ ਤਾਂ ਆਪਣੀ ਕਰਾਗਾਂ ਮਿੰਟਾਂ ਦਾ ਮੈਨੂੰ ਪਤਾ ਨਹੀ!

ਓਏ ਵਰਿਆਮ, ਤੂੰ ਚੰਗਾ ਵਰਿਆਮ ਵੀਰਾ, ਓਏ ਵਰਿਆਮ, ਤੂੰ ਚੰਗਾ ਵਰਿਆਮ ਵੀਰੇ,

ਰਾਹੇ ਤੁਰਦਿਆਂ ਪੱਲਾ ਖਿਸਕਾ ਗਿਆ ਏ, ਮਸਾਂ ਮਸਾਂ ਤੇਰੇ ਸੰਗ ਤੁਰਨ ਲਗੇ, ਜਾਚ ਤੁਰਨ ਦੀ ਕਈਆਂ ਸਿਖਾ ਗਿਆ ਏ।

ਜਿਹਨਾਂ ਕਾਗਜ਼ ਤੇ ਕਦੇ ਨਾ ਲੀਕ ਪਾਈ, ਨਾਮ ਲੇਖਕਾਂ ਵਿੱਚ ਲਿਖਾ ਗਿਆ ਏਂ,

ਓ ਮੇਰੇ ਜਿਹੇ ਕਿਸਾਨ ਜਟਵੈੜ ਜਿਹੜੇ, ਉਹਨਾਂ ਕੋਲੋਂ ਕਿਤਾਬਾ ਲਿਖਵਾ ਗਿਆ ਏਂ,

ਅਸੀਂ ਕਈ ਤੈਥੋਂ ਪਹਿਲਾਂ ਜਾਣ ਵਾਲੇ, ਬਿਨਾ ਪੁਛਿਆ ਵਾਰੀ ਬਦਲਾ ਗਿਆ ਏ,

ਫੰਡੇ ਪਏ ਸਾਂ ਅਗੇ ਵਿਛੋੜਿਆ ਦੇ, ਫੌੜਾ ਹੋਰ ਇਕ ਜ਼ਿਗਰ ਨੂੰ ਲਾ ਗਿਆ ਏ।

ਸੁੰਦਰ ਸੁਘੜ ਸਾਥਨ ਸੀ ਸੁਜਾਨ ਤੇਰੀ, ਉਹਨੂੰ ਜਾਣ ਤੋਂ ਪਹਿਲਾਂ ਘਲਾ ਗਿਆ ਏ,

ਉਥੇ ਗਿਆਂ ਤੈਨੂੰ ਆਖੂ ਜੀ ਆਇਆਂ, ਰਲ ਕੇ ਰਹਿਣ ਦੀ ਵਿਉਂਤ ਬਣਾ ਗਿਆ ਏ।

ਪਰ ਤੂੰ ਯਾਦ ਸਾਡੀ ਚੇਤੇ ਨਹੀਂ ਰੱਖੀ, ਕਿਹੜੇ ਹਾਲ ਵਿਚ ਸਾਨੂੰ ਫਸਾ ਗਿਆ ਏ,

ਕਿਹੜੇ ਜਾਲ ਵਿਚ ਸਾਨੂੰ ਫਸਾ ਗਿਆ ਏ।

ਉਹ ਵੇਖ ਵਿਲਕਦਾ ਕਿਦਾਂ 'ਵਰਿਆਮ' ਤੇਰਾ, ਸਾਡੇ ਵਾਂਗੂ ਜਿਹਨੂੰ ਭੁਲਾ ਗਿਆ ਏ,

ਮੇਰੇ ਸਾਹਮਣੇ ਸਤਿਗੁਰਾਂ ਹੁਕਮ ਕੀਤਾ, ਸਭ ਕੁਝ ਛੱਡ ਛੱਡਾ ਜਾ ਆ ਗਿਆ ਏ,

ਚੌਦ੍ਹਾਂ ਮਾਹ ਬੀਤੇ ਚੌਦ੍ਹਾਂ ਸਦੀ ਵਰਗੇ, ਇਕ ਵਾਰ ਨਾ ਧੀਰ ਧਰਾ ਗਿਆ ਏ।

ਮੈਂ ਉਹਨੂੰ ਵੇਖਣ ਨਹੀ ਜਾ ਸਕਿਆ ਕਿ ਮੇਰੇ ਕੋਲੋਂ ਬਰਦਾਸ਼ਤ ਨਹੀ ਹੋਣਾ।

ਇਕੋ ਆਸਰਾ ਹਾਜ਼ਰਾ ਹਜ਼ੂਰ ਦਾ ਏ,ਬਾਂਹ ਜਿਨ੍ਹਾਂ ਨੂੰ ਸਾਡੀ ਪਕੜਾ ਗਿਆ ਏ,

ਸਾਡੇ ਵੀ ਤੇ ਵਰਿਆਮ ਦੇ ਇਹੀ ਵਾਰਿਸ, ਸਮਰਥ ਜਾਣ ਕੇ ਹੀ ਜ਼ਿੰਮੇ ਲਾ ਗਿਆ ਏ।

<u>ਗੁਰਭੇਜ ਸਿੰਘ ਗੁਰਾਇਆ</u>:

ਬਹੁਤ ਬਹੁਤ ਧੰਨਵਾਦ ਜੀ। ਵਰਤਮਾਨ ਹਿੰਦੁਸਤਾਨ ਵਾਲੇ ਸਰਬਸ਼ਕਤੀਮਾਨ ਜੀ ਵੀ ਸਾਡੇ'ਚ ਆਏ ਨੇ। ਵਰਤਮਾਨ ਹਿੰਦੁਸਤਾਨ ਵਿਚ ਇਕ ਲੇਖ ਰਾਹੀ ਆਪਣੇ ਸ਼ਰਧਾ ਦੇ ਸੁਮਨ ਭੇਂਟ ਕਰਦੇ ਨੇ। ਹੁਣ ਮੈਂ ਬੇਨਤੀ ਕਰਾਗਾਂ ਸੇਵਕ ਹਰਪਾਲ ਸਿੰਘ ਜੀ ਨੂੰ ਕਿ ਉਹ ਦੋ ਮਿੰਟ ਲਈ ਆਪਣੇ ਵਿਚਾਰ ਸਾਡੇ ਨਾਲ ਸਾਂਝੇ ਕਰਨ।

ਹਰਪਾਲ ਸਿੰਘ ਸੇਵਕ:

ਸ੍ਰ. ਜਗਦੀਸ਼ ਸਿੰਘ ਜੀ ਵਰਿਆਮ, ਸੱਚ ਮੁੱਚ ਹੀ, ਵਰਿਆਮ ਸੰਧੂ ਜੀ ਨੇ ਜਿਹੜਾ ਇਹਨਾਂ ਬਾਰੇ ਲਿਖਿਆ। ਮੈਂ ਇਹਨਾਂ ਦਾ ਲੇਖ ਪੜ੍ਹ ਰਿਹਾ ਸੀ। ਇਹਨਾਂ ਨੇ ਲਿਖਿਆ ਕਿ ਸਿੱਖਾ ਵਿਚ ਇਕ ਆਮ ਆਖਿਆ ਜਾਂਦਾ

ਗੁਰੂ ਵਾਲੇ ਬਣੋ, ਗੁਰੂ ਵਰਗੇ ਬਣੋ।,

ਪਰ, ਜੀ ਇਹ ਕਹਿੰਦੇ ਕਿ ਅਸੀਂ ਗੁਰੂ ਵਰਗੇ ਨਾ ਵੀ ਬਣ ਸਕੀਏ ਤੇ ਜਗਦੀਸ਼ ਸਿੰਘ ਵਰਿਆਮ ਵਰਗੇ ਵੀ ਬਣ ਜਾਈਏ ਤੇ ਬਹੁਤ ਵੱਡੀ ਜੀਵਨ ਦੀ ਪ੍ਰਾਪਤੀ ਹੈ। ਵਰਿਆਮ ਜੀ ਸੱਚ ਮੁੱਚ ਹੀ ਉਸ ਤਰ੍ਹਾ ਦੇ ਵਿਦਵਾਨਾਂ ਵਿਚੋ ਸਨ ਜਿਨ੍ਹਾਂ ਵਾਸਤੇ ਜਿਸ ਤਰ੍ਹਾਂ ਸੰਤ ਨਿਧਾਨ ਸਿੰਘ ਜੀ ਨੇ ਲਿਖਿਆ।

ਵਿਦਿਆ ਬਿਨ ਅੰਹਕਾਰ, ਮੈ ਬਲਿਹਾਰੀ ਤਾਹੈ ਜਨ।

ਲਖੇ ਜੋ ਵਿਦਿਆ ਸਾਰ, ਸੋ ਜਨ ਬ੍ਰਹਮ ਸਰੂਪ ਹੈ॥

ਉਹਨਾਂ ਨੇ ਵਿਦਿਆ ਦੇ ਸਾਰ ਨੂੰ ਸਮਝਿਆ। ਤੇ ਸਾਡਾ ਸਿੱਖ ਧਰਮ ਜਿਨ੍ਹਾਂ ਤਿਨ੍ਹਾਂ ਥੰਮਾ ਤੇ ਆਦਾਰਿਤ ਹੈ ਸੰਗੀਤ,ਸਤਿਗੁਰੂ ਨਾਨਕ ਦੇਵ ਨੇ ਜਦੋ ਸਿਖ ਪੰਥ ਸ਼ੁਰੂ ਕੀਤਾ ਤੇ ਰਬਾਬ ਦੇ ਮਦਰ ਅਲਾਪ ਚੋਂ ਬਾਣੀ ਦਾ ਆਗਮਨ ਹੋਇਆ। ਸੰਗੀਤ, ਸਾਹਿਤ ਅਤੇ ਰੁਹਾਨੀਅਤ।ਇਹ ਤਿੰਨੇ ਹੀ ਪਹਿਲੋਂ ਜਿਹੜੇ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਚੋਂ ਸਹਿਜ ਨਾਲ ਹੀ ਵਰਿਆਮ ਜੀ ਦੇ ਉਹਨਾਂ ਦੀ ਸਖਸ਼ੀਅਤ ਵਿਚ ਉਤਰੇ ਹੋਏ ਸਨ ਤੇ ਸੱਚ ਮੁੱਚ ਹੀ ਸਮ੍ਹਾਂ ਬੜਾ ਥੋੜਾ ਹੈ, ਮੈਂ ਇਕ ਗੱਲ ਕਰਕੇ ਹੀ ਸਮਾਪਤ ਕਰਾਗਾਂ।

ਸਤਿਗੁਰੂ ਜੀ ਕਿਰਪਾ ਕਰਨ। ਸਤਿਗੁਰਾਂ ਦੇ ਚਰਨਾਂ ਵਿਚ ਕੋਈ ਘਾਟਾ ਨਹੀਂ ਪਰ ਸਾਡੇ ਬਹੁਤ ਵੱਡੇ ਵੱਡੇ ਵਿਦਵਾਨ ਪਿਛਲੇ ਸਮੇਂ ਵਿਚ ਕਵੀ ਪ੍ਰੀਤਮ ਸਿੰਘ, ਅਮਰ ਭਾਰਤੀ ਜੀ, ਗਿਆਨੀ ਮਿਹਰ ਸਿੰਘ ਜੀ, ਸਨਖਤਰਾ ਜੀ ਹੋਰ ਬਹੁਤ ਸਾਰੇ ਵਿਦਵਾਨ ਸਾਡੇ, ਵਾਰੀ-ਵਾਰੀ ਚਲੇ ਗਏ ਤੇ ਉਹਨਾਂ ਵਿਚੋ ਸਨ ਸਾਡੇ ਜਗਦੀਸ਼ ਸਿੰਘ ਵਰਿਆਮ ਜੀ ਤੇ ਸੱਚ ਮੁੱਚ ਹੀ ਸੱਚੇ ਪਾਤਸ਼ਾਹ ਕਿਰਪਾ ਕਰਨ ਇਹ ਘਾਟਾਂ ਪੂਰੀਆਂ ਹੋਣ।

ਤੇਰੇ ਜਾਨੇ ਸੇ ਮਹਿਫਲ ਮੇਂ ਅੰਧੇਰਾ ਹੋ ਗਿਆ ਹੈ ।

ਬਹੁਤ ਚਿਰਾਗ ਜਲਾਨੇ ਪੜੇਂਗੇਂ ਰੌਸ਼ਨੀ ਕੇ ਲੀਏ ॥

ਉਹਨਾਂ ਦੀ ਘਾਟ ਪੂਰੀ ਕਰਨ ਲਈ ਬਹੁਤ ਸਾਰੇ ਕੱਠੇ ਜਤਨ ਕਰਨੇ ਪੈਣਗੇ ਤਾਂ ਉਹ ਘਾਟ ਪੂਰੀ ਹੋਏਗੀ।ਇਨ੍ਹੇ ਸ਼ਬਦਾ ਨਾਲ ਹੀ ਖਿਮਾ ਦਾ ਜਾਚਕ ਹੋਵਾਗਾਂ।

<u>ਗੁਰਭੇਜ ਸਿੰਘ ਗਰਾਇਆ</u>:

ਬਹੁਤ ਬਹੁਤ ਧੰਨਵਾਦ ਜੀ।ਪੰਜਾਬੀ ਸਭਾ ਦਿੱਲੀ ਵਲੌਂ, ਦਿੱਲੀ ਯੂਨੀਵਰੀਸਿਟੀ ਦੇ ਪੰਜਾਬੀ ਵਿਭਾਗ ਦੇ ਮੁਖੀ ਡਾ. ਰਵੇਲ ਸਿੰਘ ਹੁਰਾਂ ਵਲੋ ਵੀ ਸ਼ੋਕ ਸੰਦੇਸ਼ ਆਏ ਨੇ।ਹੁਣ ਮੈਂ ਬੇਨਤੀ ਕਰਾਗਾਂ ਵਰਿਆਮ ਜੀ ਦੇ ਪਰਿਵਾਰ ਚੋਂ ਉਹਨਾ ਦਾ ਦੋਹਤਰਾ, ਅੰਗਦ ਜੀ। ਉਹ ਦੋ ਮਿੰਟ ਲਈ ਸੰਗਤ ਨੂੰ ਮੁਖਾਤਿਬ ਹੋਣਗੇ।

ਅੰਗਦ ਜੀ:

ਪਰਮ ਸਤਿਕਾਰ ਯੋਗ ਸਤਿਗੁਰੂ ਜੀ ਅਤੇ ਸਾਧ ਸੰਗਤ ਜੀ ।

ਮੇਰੇ ਡੈਡ, ਆਪ ਸਾਰਿਆਂ ਦੇ ਵਰਿਆਮ ਜੀ, ਸ੍ਰ. ਜਗਦੀਸ਼ ਸਿੰਘ ਵਰਿਆਮ ਜਿਨ੍ਹਾਂ ਦੇ ਸਾਹ(ਸਵਾਸ), ਸਤਿਗੁਰੂ ਜੀ ਦੇ ਹੁਕਮ ਅਤੇ ਜਿੰਦਜਾਨ ਸਾਹਿਤ, ਪੱਤਰਕਾਰੀ, ਅਤੇ ਸੰਗੀਤ ਦੀ ਸੇਵਾ ਕਰਨਾ ਸੀ।

ਅਸੀਂ ਜਦੋਂ ਵੀ ਓਨ੍ਹਾਂ ਕੋਲ ਜਾਣਾ ਜਾਂ ਓਨ੍ਹਾਂ ਨੇ ਸਾਡੇ ਕੋਲ ਆਉਣਾ ਤਾਂ ਅਸੀਂ ਰੱਜ-ਰੱਜ ਸਿਖਿਆ, ਕੀ ਸਟੇਜ ਤੇ ਬੋਲਣ ਦੀ ਕਲਾ, ਕੀ ਸੰਗੀਤ, ਕੀ ਸਾਹਿਤ, ਕੀ ਦੀਵਾਨ, ਕੀ ਖੇਡ ਅਤੇ ਕੀ ਆਲੇ ਦੁਆਲੇ ਹੁੰਦੇ ਰਾਜਨੈਤਿਕ ਅਤੇ ਹੋਰ ਸਮਾਜਿਕ ਗਤੀਵਿਧੀਆਂ ਨੂੰ ਮਾਸਕ ਵਰਿਆਮ ਦੇ ਹਰ ਮਹੀਨੇ ਦੇ ਅੰਕ ਵਿੱਚ ਸੰਪਾਦਕੀ ਰਾਹੀਂ ਆਮ ਅਤੇ ਖਾਸ ਦੇ ਰੂਬਰੂ ਕਰਨਾ।

ਓਨ੍ਹਾਂ ਦੀ ਸਖਸ਼ੀਅਤ ਵਿੱਚ ਉਣਤਾ ਰੱਖਣ ਦੀ ਕੋਈ ਥਾਂ ਨਹੀ ਸੀ ਇਸੇ ਕਰਕੇ ਉਹ ਸਤਿਗੁਰੂ ਜੀ ਦੇ ਵਧੀਆ ਸਿੱਖਾਂ ਵਿੱਚੋਂ ਇੱਕ ਸਨ। ਉਹ ਵਧੀਆ ਖਾਣ-ਪੀਣ ਦੇ ਸ਼ੌਕੀਨ ਸਨ ਅਤੇ ਸਾਡੇ ਬਹਾਨੇ ਕਈ ਸ਼ਾਹਕਾਰ ਖਾਣਿਆਂ ਦਾ ਸੁਆਦ ਵੀ ਪੂਰਾ ਕਰਦੇ ਸਨ।

ਸੰਗੀਤ ਅਤੇ ਦੀਵਾਨਾਂ ਦੀ ਸ਼ੌਕੀਨੀ ਦੇ ਨਾਲ-ਨਾਲ ਉਹ ਸ਼ਤਰੰਜ ਦੇ ਸਿਧ ਹਸਤ ਹੋਣ ਦੀ ਕਲਾ ਵਿੱਚ ਵੀ ਮਾਹਿਰ ਸਨ।

ਉਹ ਬੱਚਿਆ ਨੂੰ ਕੁਝ ਨਾ ਕੁਝ ਸਿਖਣ ਲਈ ਪ੍ਰੇਰਦੇ ਰਹਿੰਦੇ ਸਨ।ਜਿਆਦਾਤਰ ਘਰ ਦੇ ਇਕ ਪਾਸੇ ਪਏ ਮੰਜੇ ਤੇ ਬੈਠੇ ਹੁੰਦੇ ਪਰ ਬਚਿਆਂ ਦੀ ਪਸੰਦ ਅਤੇ ਸ਼ੌਕ ਕਿੱਦਾਂ ਜਾਣ ਜਾਂਦੇ, ਪਤਾ ਨਹੀ!

ਮੈਨੂੰ ਸਟੇਜ ਤੇ ਬੋਲਣ ਲਈ ਅਤੇ ਮੇਰੇ ਵੀਰੂ ਮਾਮਾ ਜੀ ਨੂੰ ਉਨ੍ਹਾਂ ਤਬਲੇ ਦਾ ਸਿਧ ਹਸਤ ਹੋਣ ਦੀ ਹੱਲਾ ਸ਼ੇਰੀ ਦਿੱਤੀ। ਸਾਡੇ ਵਰਗੇ ਕਈ ਨੌਜਵਾਨਾਂ ਨੂੰ ਕਈ ਪੱਖਾ ਤੋਂ ਸੇਧ ਦੱਦੇ ਰਹਿੰਦੇ ਸਨ ਤੇ ਰਹਿੰਦੇ ਹੋਣਗੇ। ਡੈਡ ਆਪ ਵੀ ਹਾਕੀ ਦੇ ਖਿਡਾਰੀ ਰਹੇ ਸਨ ਅਤੇ ਹਾਕੀ ਫੁਟਬਾਲ ਅਤੇ ਹੋਰ ਖੇਡਾ ਦੇ ਵਕਾਰੀ ਮੁਕਾਬਲਿਆਂ ਜਿਵੇਂ ਵਰਲਡ ਕੱਪ ਆਦਿ ਤੱਕ ਪਹੁੰਚਣ ਦੀ, ਟੀਮਾਂ ਦੀ, ਅਪਡੇਟ ਹਰ ਵੇਲੇ ਉਨ੍ਹਾਂ ਕੋਲ ਰਹਿੰਦੀ ਸੀ।

ਮੈਂ ਸਤਿਗੁਰੂ ਸੱਚੇ ਪਾਤਸ਼ਾਹ ਦਾ ਸ਼ੁਕਰ ਗੁਜ਼ਾਰ ਹਾਂ ਕਿ ਮੈਂ ਓਹਨਾਂ, ਸ੍ਰ ਜਗਦੀਸ਼ ਸਿੰਘ ਵਰਿਆਮ ਜੀ ਦਾ ਦੋਹਤਰਾ ਹਾਂ ਅਤੇ ਇਸ ਰਿਸ਼ਤੇ ਦਾ ਮੈਨੂੰ ਮਾਣ ਹੈ।

ਸਤਿ ਸ੍ਰੀ ਅਕਾਲ

<u>ਗੁਰਭੇਜ ਸਿੰਘ ਗਰਾਇਆ</u>:

ਇਥੋਂ ਪਤਾ ਲਗਦਾ ਹੈ ਕਿ ਵਰਿਆਮ ਜੀ ਨੇ ਆਪਣੀ ਵਿਰਾਸਤ ਅਗਾਂਹ ਅਗਲੀ ਪੀੜ੍ਹੀ ਤਕ ਕਿਵੇਂ ਲੈ ਕੇ ਗਏ ਨੇ।ਬਹੁਤ

ਬਹੁਤ ਧੰਨਵਾਦ ਅੰਗਦ ਜੀ।

ਮੈਨੂੰ ਇਕ ਗੱਲ ਯਾਦ ਆ ਰਹੀ ਸੀ ਕਿਉਂਕਿ ਹੁਣ ਅਗਲੇ ਸਖਸ਼ ਤੁਹਾਡੇ ਸਾਹਮਣੇ ਪੇਸ਼ ਕਰਨੇ ਨੇ ਨਾਮਧਾਰੀ ਸਮਾਜ ਚੋਂ ਹੀ, ਕਿਉਂਕਿ ਜੱਦ ਮੈਂ ਪਹਿਲੀ ਵਾਰੀ ਜਿਲਾ ਬਾਰ ਐਸੋਸ਼ੀਏਸ਼ਨ ਸਰਸੇ ਦਾ ਸੱਕਤਰ ਬਣਿਆ ਤੇ ਸਾਡੇ ਉਥੇ ਵਕੀਲ ਸਨ, ਬਲਵੰਤ ਸਿੰਘ ਰੰਧਾਵਾ ਜੀ। ਉਹ ਚੰਡੀਗੜ੍ਹ ਆ ਗਏ ਤੇ ਉਹਨਾਂ ਦਾ ਜਦੋਂ ਭੋਗ ਸੀ ਉਥੇ, ਤੇ ਮੈਨੂੰ ਔਹਦੇ ਕਰਕੇ ਉਥੇ ਸ਼ਰਧਾਜਲੀ ਦੇਣੀ ਪਈ, ਤੇ ਮੇਰੇ ਤੋਂ ਬਾਅਦ ਜਿਹੜੇ ਸਖਸ਼ ਨੇ ਸਰਸੇ ਵਲੋਂ ਸ਼ਰਧਾਜਲੀ ਦਿੱਤੀ ਤੇ ਉਹ ਜਦੋ ਸ਼ਰਧਾਜਲੀ ਦੇ ਕੇ ਥੱਲ੍ਹੇ ਉਤਰੇ ਤੇ ਜਸਟਿਸ ਜੈ ਸਿੰਘ ਸੇਖੋ ਤੇ ਜਸਟਿਸ ਟਿਵਾਣਾ ਬੈਠੇ ਸੀ ਕੋਲ, ਤੇ ਉਹ ਮੈਨੂੰ ਆਂਹਦੇ ਕਿ ਗੁਰਭੇਜ, ਇਹ ਬੰਦਾ ਕੋਣ ਆ ਜਿਹੜਾ ਸ਼ਰਧਾਜ਼ਲੀ ਦੇ ਕੇ ਗਿਆ, ਮੈਂ ਜੀ ਕੀ ਗੱਲ! ਸ਼ਰਧਾਜ਼ਲੀ ਇਹ ਦੇ ਜੇ ਤੇ ਇਸ ਤੋਂ ਪਹਿਲਾ ਚੜਾਈ ਕਰ ਜਾਈਏ ਤਾਂ ਚੰਗੀ ਗੱਲ ਆ।ਉਹ ਸਖਸ਼ ਕੋਣ ਸੀ, ਸ੍ਰ. ਸੁਵਰਨ ਸਿੰਘ ਵਿਰਕ।ਹੁਣ ਮੈਂ ਬੇਨਤੀ ਕਰਾਗਾਂ ਵਿਰਕ ਸਾਹਿਬ ਨੂੰ ਕਿ ਉਹ ਸੰਗਤ ਦੇ ਸਾਹਮਣੇ ਆਪਣੇ ਵਿਚਾਰ ਰੱਖਣ। ਉਹਨਾਂ ਲਈ ਸਮੇਂ ਦੀ ਸੀਮਾ ਮੈਂ ਨਹੀ ਦੱਸ ਸਕਦਾ।

ਸੁਵਰਨ ਸਿੰਘ ਵਿਰਕ:

ਸਤਿਗੁਰੂ ਜੀ ਦੀ ਸਾਜੀ ਨਿਵਾਜੀ ਸਾਧ ਸੰਗਤ ਜੀ। ਪੂਰਨ ਭਗਤ ਦੇ ਕਿੱਸੇ ਵਾਲੇ ਕਵੀ ਕਾਦਰਯਾਰ ਨੇ ਕਦੀ ਲਿਖਿਆ ਸੀ

ਅਲਫ ਆਸਖੀ ਸਿਆਲਕੋਟ ਅੰਦਰ,
ਪੂਰਨ ਪੁੱਤ ਸਲਵਾਨ ਦੇ ਜਾਇਆ ਈ ॥

ਇਹ ਵੀ ਸਿਆਲਕੋਟ ਜਿਲ੍ਹੇ ਦਾ ਇਕ ਪਿੰਡ, ਢੇ, ਸੰਤ ਨਥਾ ਸਿੰਘ ਜੀ ਪਿਤਾ ਤੇ ਬੀਬੀ ਸਵਰਨ ਕੌਰ ਮਾਤਾ ਦੇ ਘਰ ਸਤੰਬਰ ੧੯੩੮ ਦੇ ਕਿਸੇ ਦਿਨ ਭਾਈ ਜਗਦੀਸ਼ ਸਿੰਘ ਵਰਿਆਮ ਹੁਰਾਂ ਦਾ ਜਨਮ ਹੋਇਆ। ਇਹ ਢੇ, ਕੂਕੇ ਮਸਤਾਨਿਆ ਦਾ ਪਿੰਡ ਸੀ। ਮਿਲਖਾ ਸਿੰਘ ਮਸਤਾਨਾ ਸਤਿਗੁਰੂ ਪ੍ਰਤਾਪ ਸਿੰਘ ਦਾ ਬੜਾ ਦੀਵਾਨਾ ਸਿਖ ਇਸੇ ਪਿੰਡ ਢੇ ਦਾ ਸੀ ਤੇ ਇਹ ਕੂਕੇ ਮਸਤਾਨਿਆ ਦੇ ਰੰਗੇਹ ਪਰਿਵਾਰ ਵਿਚ ਪੀੜੀ ਦਰ ਪੀੜੀ ਤੁਰੀ ਆਉਂਦੀ ਸੀ । ਇਸੇ ਕਰਕੇ ਹੀ ਜਦੋ ਉਹਨੇ ਆਪਣਾ ਪਰਚਾ ਕਢਨਾ ਸੀ ਤੇ ਉਸ ਪਰਚੇ ਦਾ ਨਾਂ ਰਖਣ ਲਈ ਉਹਨੂੰ ਫੇਰ ਮਲੇਰਕੋਟਲੇ ਦੇ ਉਹ ਕੂਕੇ ਮਸਤਾਨੇ ਚੇਤੇ ਆਏ।ਜਿਹੜੇ ਆਪਣੇ ਸਤਿਗੁਰੂ ਦੇ ਹੁਕਮ ਉਤੇ ਇਸ ਮੁਲਕ ਦੀ ਬੰਦ ਖਲਾਸੀ ਵਾਸਤੇ ਤੂੰਬਾ-ਤੂੰਬਾ ਹੋ ਕੇ ਤੋਪਾ ਅਗੇ ਉਡ ਗਏ ਸਨ।

ਭਾਈ ਜਗਦੀਸ਼ ਸਿੰਘ ਕਿਤੇ ਲਿਖਦੇ ਨੇ ਆਪਣੇ ਪਿਤਾ ਬਾਰੇ,

"ਸੰਤ ਨੱਥਾ ਸਿੰਘ ਜੀ ਮਿਸਤਰੀ ਸਨ ਪਰ ਉਹਨਾਂ ਨੂੰ, ਨਾ ਫਰਜ਼ੀ ਲੱਕੜ, ਨਾ ਫਰਜ਼ਾ ਬੰਦਾ ਤੇ ਨਾ ਫਰਜ਼ਾ ਨਿਜ਼ਾਮ ਪਸੰਦ ਸੀ।"

ਇਹ ਉਹਨਾਂ ਦਾ ਜੀਵਨ ਦਰਸ਼ਨ ਸੀ।

ਉਹ ਬਚਪਨ ਦੇ ਵਿਚ ਰਾਵਲਪਿੰਡੀ 'ਚ ਵੀ ਰਹੇ, ਉਥੇ।ਦੇਸ਼ ਵੰਡ ਤੋਂ ਪਹਿਲਾ ਫਿਰਕੂ ਫਸਾਦ ਵੀ ਵੇਖੇ। ਫੇਰ ਏਧਰ ਆਏ ਤੇ ਜਿਹੜਾ ਵੱਡਾ ਦੁਖਾਂਤ ਸੀ 1947 ਦਾ, 'ਖਿਲਰੇ ਪੱਤਰੇ', ਜਿਹਦਾ ਜ਼ਿਕਰ ਮੇਰੇ ਤੋਂ ਪਹਿਲਾਂ ਸਜਣ ਕਰਕੇ ਗਏ ਨੇ। ਇਕੋ ਹੀ ਕਿਤਾਬ ਹੈ ਉਹਨਾਂ ਦੀ ਜਿਹੜੀ ਲਿਖਤ ਰੂਪ ਵਿੱਚ ਛਪੀ।

ਐਡੀਟੋਰੀਅਲ ਤਾਂ ਸੈਕੜੇ ਨੇ, ਲੇਖ ਸੈਕੜੇ ਨੇ, ਪੁਸਤਕ ਇਕੋ ਹੈ, 'ਖਿਲਰੇ ਪੱਤਰੇ।'

ਫੇਰ ਉਹ ਕਿਤਾਬ ਜਦੋਂ ਛਪੀ ਤਾਂ ਵੰਡ ਦੇ ਉਤੇ, ਖਾਸ ਕਰਕੇ, ਪੰਜਾਬ, ਦੋਹਾ ਪੰਜਾਬਾਂ ਦੇ ਬਟਵਾਰੇ ਤੇ ਲਿਖੇ ਗਏ ਬਿਹਤਰੀਨ ਸਾਹਿਤ'ਚ ਸ਼ਾਮਿਲ ਹੋ ਗਈ ਕਿਉਂਕਿ ਉਹ ਕਿਤਾਬ ਪੜ੍ਹਿਆ ਪਤਾ ਲਗਦਾ ਹੈ ਕਿ ਚੰਗਾ ਭਲਾ ਇਨਸਾਨ ਹਵਾਨ ਕਦੋ ਬਣ ਜਾਂਦਾ। ਜਦੋ ਉਹਦੇ'ਚ ਫਿਰਕੂ ਜਨੂਨ ਆ ਜਾਂਦਾ।ਉਹ ਭਰਾ. ਭਰਾ ਦੇ ਲਹੂ'ਚ ਹੱਥ ਰੰਗਣ ਲਗ ਪੈਂਦਾ।

ਜਗਦੀਸ਼ ਸਿੰਘ ਏਧਰ ਆਏ । ਜਲੰਧਰ ਰਹੇ। ਜੰਮੂ ਗਏ।

ਏਸੇ ਹੀ ਮੰਦਿਰ ਦੇ ਵਿਚ, 1965'ਚ, ਸਮਾਗਮ ਹੋ ਰਿਹਾ ਸੀ। ਗੁਰੂ ਤੇ ਆਸਥਾ ਦਾ ਨਮੂਨਾ ਇਕ ਛੋਟੀ ਜਿਹੀ ਘਟਨਾ ਨਾਲ ਹੀ ਪੇਸ਼ ਕਰਾਗਾਂ। ਇਹ ਜਲੰਧਰੋ ਜੰਮੂ ਚਲੇ ਗਏ ਸਨ। ਕਾਰੋਬਾਰ ਖੋਲ ਦਿਤਾ ਸੀ, ਉਥੇ, ਤੇ ਸਤਿਗੁਰੂ ਜੀ, ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕੀਤਾ ਕਿ

"ਵਿਦਿਅਕ ਸੰਮੇਲਨ ਹੋਏਗਾ। ਭੈਣੀ ਸਾਹਿਬ ਆਉਣਾ ਹੈ।"

ਵਰਿਆਮ ਜੀ ਨੇ ਅਰਜ਼ ਕੀਤੀ

"ਪਾਤਸ਼ਾਹ ਜੀ, ਨਵਾਂ ਨਵਾਂ ਕੰਮ ਏ, ਜੇ 8-10 ਦਿਨ ਲਾਂਭੇ ਰਿਹਾ ਤੇ ਕੰਮ ਠੱਪ ਵੀ ਹੋ ਸਕਦਾ।"

ਸਤਿਗੁਰੂ ਜੀ ਨੇ ਇਹਨਾਂ ਹੀ ਆਖਿਆ

"ਜਗਦੀਸ਼ 8-10 ਦਿਨ ਬੰਦਾ ਬੁਖਾਰ ਦੇ ਕਾਬੂ ਵੀ ਆ ਸਕਦਾ।"

ਤੇ ਜਗਦੀਸ਼ ਸਿੰਘ ਵਰਿਆਮ ਸਤਿ ਬਚਨ ਕਹਿ ਕੇ ਏਥੇ, ਭੈਣੀ ਸਾਹਿਬ ਅੱਪੜ ਗਿਆ ਤੇ ਉਹਨੇ ਆਖਿਆ ਕਿ ਗੁਰੂ ਦੇ ਬਚਨਾਂ ਦਾ ਜਿਹੜਾ ਮੁਲ ਏ, ਉਸਤੋਂ ਬਾਅਦ ਫੇਰ,

ਚੱਲ ਸੋ ਚੱਲ

ਫੇਰ ਉਹਨੇ ਪਿਛੇ ਭੌਂ ਕੇ ਨਹੀ ਵੇਖਿਆ। ਜੋ ਹੁਕਮ ਹੋਇਆ, ਜਿਸ ਤਰ੍ਹਾਂ ਦਾ ਵੀ, ਦਿਨ-ਰਾਤ।

ਏਥੇ ਉਹਨਾਂ ਨਾਲ, ਪਹਿਲੀ, ਮੇਲ ਮੁਲਾਕਾਤ, ਉਸ ਤੋਂ ਬਾਅਦ ਕਈ ਸੰਮੇਲਨ ਕੱਠੇ, ਮੰਡੀ ਤੱਕ ਵੀ ਅਪੜੇ ਔਰ ਫੇਰ

75'ਚ ਜਾ ਕੇ ਇਹਨਾਂ ਨੇ ਪਰਚਾ ਸ਼ੁਰੂ ਕੀਤਾ, ਇਹ-

'ਵਰਿਆਮ'।

ਕਈਆ ਨੇ ਆਖਿਆ ਕੇ ਜੇ ਠੀਕ ਢੰਗ ਨਾਲ ਚਲਾਣਾ ਈ ਤਾਂ ਕੁਝ ਐਸੇ ਲੇਖਕ ਨੇ ਜਿਨ੍ਹਾ ਤੇ ਸਰਕਾਕ ਦੀ ਨਜ਼ਰ ਸਵੱਲੀ ਨਹੀਂ, ਉਹਨਾਂ ਤੋਂ ਬਚਿਆ ਰਵੀਂ ਪਰ ਇਹਨਾਂ ਨੇ ਆਪਣੇ ਪਰਚੇ ਦਾ ਉਸੇ ਸਾਲ ਹੀ ਜਿਹੜਾ ਸਪੈਸ਼ਲ ਅੰਕ ਕਢਿਆ, ਉਹ ਪੰਜਾਬੀ ਦੇ ਸ਼ਾਹਸਵਾਰ, 'ਵਰਿਆਮ ਸਿੰਘ ਸੰਧੂ' ਤੇ ਸੀ।

ਇਸ ਤਰ੍ਹਾਂ ਬਹੁਤ ਸਾਰੇ ਅੰਕ ਕੱਢੇ। ਗੁਰੂ ਸਾਹਿਬਾਨ ਬਾਰੇ ਅੰਕ ਨੇ, ਸ਼ਹੀਦਾ ਬਾਰੇ ਅੰਕ ਨੇ, ਸ਼ਾਕਾਹਾਰ ਸੰਮੇਲਨਾਂ, ਵਿਦਿਅਕ ਸੰਮੇਲਨਾ ਬਾਰੇ, ਸੰਗੀਤ ਸੰਮੇਲਨਾ ਬਾਰੇ ਔਰ ਉਸਦੇ ਸੰਗੀਤ ਦੀ ਰਿਪੋਰਟ ਕਾਰਡ ਉਹ ਏਸੇ ਕਮਾਲ ਦੇ ਨੇ ਕਿ ਉਹ ਕਿਤੇ ਲਭਣੇ ਹੋਣ ਤੇ ਉਹ ਹਵਾਲੇ ਸਾਰੇ ਇਹਨਾਂ ਦੀ ਲਿਖਤ ਵਿਚੋ ਲਭਦੇ ਨੇ। ਬਹੁਤ ਡੂੰਘਾਈ'ਚ ਉਤਰ ਸਕਦੇ ਸਨ। ਬਹੁਤ ਬਾਰੀਕੀ ਨਾਲ ਲਿਖਦੇ ਸਨ।

ਛੋਟੀ ਸੀ ਨਿਜ ਜਿੰਦਗੀ ਮੇਂ,<br>
ਜੀ ਲਈ ਹੈ ਜਿੰਦਗੀਆਂ ਅਣ-ਗਿਣਤ,<br>
ਜਿੰਦਗੀ ਜਵਲੰਤ ਏਕ ਚੰਦਨ ਕਾ ਈਂਧਨ ਹੈ॥

ਇਹ ਇਸ ਤਰ੍ਹਾਂ ਦਾ ਉਹਨਾਂ ਦਾ ਜੀਵਨ ਦਾ ਜਿਹੜਾ ਘੇਰਾ ਸੀ। ਜਿਹੜੇ ਉਹਨਾਂ ਦੀਆਂ ਕਈ ਪ੍ਰਕਾਰ ਦੀਆ ਐਕਟੀਵੀਟੀਜ਼ ਸਨ।

ਜੇ ਉਹਨਾਂ ਦੇ ਐਡੀਟੋਰੀਲ ਵੇਖੀਏ ਤੇ ਉਨ੍ਹਾਂ ਵਿੱਚ, ਪੰਜਾਬ ਦੇ ਕਾਲੇ ਦਿਨਾ ਦਾ ਜਿਕਰ ਹੈ। ਉਨ੍ਹਾਂ ਵਿਚ ਮਿੱਟੀ, ਪੌਣ,ਪਾਣੀ,ਸਭਿਆਚਾਰ, ਇਹਦੇ ਪ੍ਰਦੂਸ਼ਣ ਦਾ ਜਿਕਰ ਹੈ ਕਿ ਇਹਦੇ ਤੋ ਮੁਕਤ ਕਿਦਾਂ ਹੋਇਆ ਜਾ ਸਕਦਾ ਹੈ। ਉਨ੍ਹਾਂ ਵਿਚ ਆਪਣੀ ਭਾਸ਼ਾ ਨੂੰ ਬਣਦਾ ਮਾਣ-ਸਨਮਾਨ ਦੁਆਉਣ ਵਾਸਤੇ ਜਿਕਰ ਹੈ।ਉਨ੍ਹਾਂ ਵਿਚ ਨਾਮਧਾਰੀ ਪੰਥ ਦੀਆਂ ਉੱਚੀਆ ਸੁੱਚੀਆ ਰਹੁ ਰੀਤਾ ਦਾ ਜਿਕਰ ਹੈ। ਮੈਂ, ਨਾਮਧਾਰੀ ਪੰਥ ਦੇ ਨਾਮਧਾਰੀ ਕੂਕਾ ਅਾਂਦੋਲਨ ਦੇ ਸਾਹਿਤ ਬਾਰੇ, ਇਤਿਹਾਸ ਬਾਰੇ ਦੋ ਵੱਡੀਆ ਪੋਥੀਆ ਲਿਖ ਚੁਕਾ ਹਾਂ ਤੇ ਮੈਂ ਸਮਝਦਾ ਕੇ ਇਸਦੇ ਵਿਚ ਉਹਨਾਂ ਦੀ ਬੜੀ ਵੱਡੀ ਹੱਲਾ ਸ਼ੇਰੀ ਸੀ। ਹਰ ਮਹੀਨੇ ਉਹਨਾਂ ਦਾ ਫੋਨ ਆ ਜਾਣਾ ਜਦੋ ਪਰਚਾ ਡਾਕ'ਚ ਪਾਉਣਾ ਕਿ ਅਗਲੇ ਅੰਕ ਲਈ ਲਿਖੋ। ਜਿਹੜਾ ਆਉਣ ਵਾਲੇ ਸਮੇਂ ਦੇ ਵਿੱਚ ਸਾਹਿਤ ਦੇ, ਇਤਿਹਾਸ ਦੇ ਵਿਦਿਆਰਥੀਆਂ-ਖੋਜੀਆ, ਪਾਰਖੂਆਂ ਦੇ ਕੰਮ ਆ ਸਕਦਾ।

ਓਹ ਦੇਨ ਵਰਿਆਮ ਜੀ ਦੀ ਸੀ।

ਇਕੋ ਸਮੇਂ ਕਈ ਮੋਰਚਿਆ ਤੇ ਲੜੇ ਤੇ ਬੜੇ ਵਿਨਮਰ ਸੁਭਾਉ ਦੇ ਸਨ। ਉਹ ਕਹਿੰਦੇ ਹੁੰਦੇ ਸਨ, ਕੇ ਵੱਡਾ ਮਨੁਖ ਉਹ ਹੁੰਦਾ ਜਿਹਦੀ ਸੰਗਤ ਦੇ ਵਿੱਚ ਬਹਿ ਕੇ ਕੋਈ ਛੋਟਾ ਨਾ ਮਹਿਸੂਸ ਕਰੇ। ਉਹਨਾਂ ਨਾਲ ਬੈਠ ਵਾਲਿਆ ਨੇ ਕਦੇ ਆਪਣੇ ਆਪ ਨੂੰ ਛੋਟਾ ਮਹਿਸੂਸ ਨਹੀ ਸੀ ਕੀਤਾ ਔਰ ਆਮ ਇਹ ਹੁੰਦਾ ਹੇ ਕਿ ਜਦੋ ਸਾਡੇ ਕੌਲ ਥੋੜਾ ਵਕਤ ਹੋਵੇ ਫਿਰ ਅਸੀਂ ਨਿੰਦਾ ਪਰਾਣ ਦਾ ਪਾਠ ਸ਼ੁਰੂ ਕਰ ਦੇਨੇ ਹਾਂ ਪਰ ਇਹ ਪਾਠ, ਆਪਣੇ ਵਰਿਆਮ ਜੀ ਕੋਲੋਂ, ਜਗਦੀਸ਼ ਸਿੰਘ ਵਰਿਆਮ ਹੁਰਾਂ ਕੋਲੋਂ, ਇਹ ਪਾਠ ਕਦੇ ਸੁਣਿਆ ਹੀ ਨਹੀ ਸੀ। ਉਹਨਾਂ ਕੋਲ ਇਹਨਾ ਸਮ੍ਹਾਂ ਹੀ ਨਹੀ ਸੀ ਹੂੰਦਾ। ਉਹ ਇਨ੍ਹੇ ਰੁਝੇ ਸਨ। ਉਹਨਾਂ ਦੇ ਇਨ੍ਹੇ ਰੁਝੇਵੇਂ ਸਨ। ੧੪ ਮਹੀਨਿਆ ਤੋਂ ਉਹ ਇਸ ਅਵਸਥਾ ਵਿਚ ਸਨ। ਜਿਸ ਢੰਗ ਦੇ ਨਾਲ। ਜਿਸ ਤਰੀਕੇ ਦੇ ਨਾਲ ਉਹਨਾਂ ਦਾ ਇਹ ਆਖਰੀ ਸਮ੍ਹਾਂ ਸ੍ਰੀ ਸਤਿਗੁਰੂ ਜੀ ਦੀ ਉਦਾਰਤਾ-ਵਿਸ਼ਾਲਤਾ ਸਦਕਾ ਇਹ ਸੰਪੂਰਨ ਹੋਇਆ।

ਬਚਿਆ ਨੇ ਅਰਜ਼ ਕੀਤੀ, ਛੁੱਟੀ ਦਿਉ, ਘਰ ਲੈਜੀਏ।

ਸਤਿਗੁਰੂ ਜੀ ਦਾ ਬਚਨ ਕੁਝ ਇਸ ਤਰ੍ਹਾਂ ਦਾ ਸੀ, "ਸਾਰੀ ਉਮਰ ਘਰ'ਚ ਹੀ ਰਹੇ ਨੇ, ਹੁਣ ਕੁਝ ਸੇਵਾ ਸਾਨੂੰ ਵੀ ਕਰ ਲੈਣ ਦਿਓ"।

ਔਰ ਉਹ ਸਮ੍ਹਾਂ ਹਰ ਤਰ੍ਹਾਂ ਨਾਲ ਸੁਖਦਾਈ ਬਣਾਉਣ ਦੇ ਵਿਚ, ਇਹ ਇਕ ਆਪਣੇ ਆਪ'ਚ ਵਿਲਖਣ, ਜਿਸ ਤਰੀਕੇ ਨਾਲ ਉਹ ਗਏ ਔਰ ਜਿਸ ਤਰ੍ਹਾਂ ਸਤਿਗੁਰੂ ਜੀ ਦਾ ਬਚਨ ਮੰਨ ਕੇ ਏਥੇ ਆ ਗਏ ਤੇ ਉਸ ਤੋਂ ਬਾਅਦ ਪੂਰਨੇ ਉਹ ਪਾ ਗਏ ਨੇ।

ਪਹਿਲਿਆਂ ਨੂੰ ਅਸੀਂ ਚੇਤੇ ਕਰਦੇ ਆਂ। ਸੰਤ ਇੰਦਰ ਸਿੰਘ ਚਕਰਵਰਤੀ ਜੀ ਦਾ ਜਿਕਰ ਹੁੰਦਾ ਹੈ। ਨਿਧਾਨ ਸਿੰਘ ਆਲਮ ਦਾ ਜਿਕਰ ਹੁੰਦਾ ਹੈ। ਤਰਨ ਸਿੰਘ ਵਹਿਮੀ ਦਾ ਜਿਕਰ ਹੁੰਦਾ ਹੈ। ਰਜਿੰਦਰ ਸਿੰਘ ਗੁਰੂ ਸਰ ਸਨ, ਪ੍ਰੀਤਮ ਸਿੰਘ ਜੀ ਕਵੀ ਸਨ, ਪ੍ਰੀਤਮ ਸਿੰਘ ਜੀ ਪੰਛੀ ਸਨ, ਆਤਮਾ ਸਿੰਘ ਜੀ ਸਨਖਤ੍ਰਵੀ ਸਨ, ਮਾਸਟਰ ਨਿਹਾਲ ਸਿੰਘ ਜੀ ਸਨ, ਬੀਬੀ ਬੇਅੰਤ ਕੌਰ ਜੀ ਸਨ। ਬਹੁਤ ਸਾਰੇ ਉਹ ਸਾਡੇ ਜਿਨ੍ਹਾਂ ਸਾਡੇ ਪੰਥ ਵਾਸਤੇ ਜੋ ਕੁਝ ਕੀਤਾ। ਉਸੇ ਬਾਗ ਦੇ ਹੀ ਖਿੜੇ ਫੁਲ ਭਾਈ ਜਗਦੀਸ਼ ਸਿੰਘ ਵਰਿਆਮ ਸਨ।

ਭਰਿਆ ਪੂਰਾ ਪਰਿਵਾਰ ਛਡ ਕੇ ਗਏ ਨੇ। ਪੁਤਰੀਆਂ ਨੇ ਦੋ ਉਹ ਵਲੈਤ ਵਿਚ ਨੇ। ਦੋ ਬੀਬੀਆਂ ਫਲੌਰਾ ਪਰਿਵਾਰ'ਚ ਨੇ ਤੇ ਇਕ ਬੀਬੀ ਏਥੇ ਅਨਜਾਣ ਜੀ ਦੇ ਪਰਿਵਾਰ ਦੇ ਵਿਚ, ਉਹ ਤਿੰਨੇ ਬੀਬੀਆਂ ਆਈਆ ਨੇ। ਭੈਣ-ਭਾਈਆ ਤਰਲੋਚਨ ਸਿੰਘ ਮਠਾਰੂ ਤੇ ਬੀਬੀ ਪਰਮਜੀਤ ਕੌਰ। ਅਗੋਂ ਦੋਹਤਰੇ ਤੇ ਭਾਈ ਨਰਾਇਣ ਸਿੰਘ ਛੋਟਾ ਭਾਈ ਉਹਨਾਂ ਦਾ। ਉਹ ਸਾਰਾ ਇਸ ਤਰ੍ਹਾਂ ਦਾ, ਪਿਛੇ ਇੱਕ ਵੱਡੀ ਵਿਰਾਸਤ ਛੱਡ ਕੇ ਗਏ ਨੇ।

ਬਿਛੜਾ ਕੁਝ ਇਸ ਤਰ੍ਹਾਂ ਕਿ ਰੁਤ ਹੀ ਬਦਲ ਗਈ।<br>
ਇਕ ਸ਼ਖਸ ਸਾਰੇ ਸ਼ਹਿਰ ਕੋ ਵੀਰਾਨ ਕਰ ਗਿਆ॥<br>
ਦਾਮਨ ਕਿਸੀ ਕਾ ਹਾਥ ਸੇ ਜਾਤਾ ਰਹਾ ਮਗਰ।

ਏਕ ਰਿਸ਼ਤਾ ਏਕ ਖਿਆਲ ਹੈ ਜੋ ਛੂਟਤਾ ਨਹੀਂ॥

ਗੁਰਭੇਜ ਸਿੰਘ ਗੁਰਾਇਆ:

ਵਿਰਕ ਸਾਹਿਬ ਤੋਂ ਬਾਅਦ ਇਕ ਗੱਲ ਯਾਦ ਆਉਂਦੀ ਏ

ਹਰ ਆਦਮੀ ਮੇ ਹੋਤੇ ਹੈ ਦਸ ਬੀਸ ਆਦਮੀ,

ਜਿਸਕੋ ਭੀ ਦੇਖਨਾ ਹੋ ਕਈ ਬਾਰ ਦੇਖਨਾ।

ਵਿਰਕ ਸਾਹਿਬ ਨੇ ਵਰਿਆਮ ਜੀ ਦੇ ਉਹ ਕਈ ਪੱਖ ਸਾਡੇ ਸਾਹਮਣੇ ਰਖੇ ਨੇ। ਮੈਂ ਹੁਣ ਬੇਨਤੀ ਕਰਾਗਾਂ ਬੇਅੰਤ ਸਿੰਘ ਸਰਹਦੀ ਜੀ ਨੂੰ। ਉਹ ਜਲੰਧਰ ਤੋਂ ਨੇ, ਜਿਨ੍ਹਾਂ ਦਾ ਪੱਤਰਕਾਰੀ ਨਾਲ ਤੇ ਵਰਿਆਮ ਜੀ ਨਾਲ ਬਹੁਤ ਪੁਰਾਣਾ ਸੰਬੰਧ ਹੈ।

ਬੇਅੰਤ ਸਿੰਘ ਸਰਹਦੀ :

ਸਤਿਕਾਰ ਯੋਗ ਪੂਜਯ ਗੁਰੂ ਜੀ,ਆਪ ਸਭ ਸੰਗਤ, ਨਾਮਧਾਰੀ ਦਰਬਾਰ

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ।

ਇਕ ਪਰਉਪਕਾਰੀ ਵਿਅਕਤੀ, ਜਗਦੀਸ਼ ਸਿੰਘ ਵਰਿਆਮ।ਜਨਮ ਵਿਚ ਤਾ ਪਰਉਪਕਾਰ ਹੋਏ ਹੀ ਹੋਏ, ਮੈਂ ਸਮਝਦਾ ਹਾਂ ਕੇ ਮੌਤ ਤੋਂ ਬਾਅਦ ਮੇਰੇ ਤੇ ਇਕ ਪਰਉਪਕਾਰ ਕਰ ਗਿਆ ਕਿ ਇਹੋ ਭੋਗ ਜਲੰਧਰ ਪੈਂਦਾ ਤੇ ਮੈ ਭੈਣੀ ਸਾਹਿਬ ਦੇ ਦਰਸ਼ਨ ਨਾ ਕਰ ਸਕਦਾ।ਗੁਰਾਂ ਦੇ ਦਰਸ਼ਨ ਨਾ ਕਰ ਸਕਦਾ।ਏਨੀਆਂ ਨਾਮਧਾਰੀ ਸ਼ੰਗਤਾਂਦੇ ਦਰਸ਼ਨ ਨਾ ਕਰ ਸਕਦਾ। ਇਹ ਜੀਵਨ ਦਾ ਇਕ ਬਹੁਤ ਵਧਿਆ ਦਿਨ ਹੈ।

ਮੇਰਾ ਉਹਨਾ ਦਾ ਸੰਬੰਧ ਤਕਰੀਬਨ ੪ ਦਹਾਕੇ ਰਿਹਾ। 1973 ਵਿਚ ਮੈਂ ਆਪਣਾ ਅਖਬਾਰ 'ਸਿਮਰਨ' ਕੱਢਿਆ ਔਰ ਉਹਨੂੰ ਚੁਤਾਲੀ ਸਾਲ ਹੋ ਗਏ ਨੇ। ਇਹਨਾਂ ਨੇ ੭੫'ਚ ਵਰਿਆਮ ਸ਼ੁਰੂ ਕੀਤਾ। ਦੋ ਸਾਲ, ਇਹਨਾਂ ਨੇ ਲਿਖਿਆ ਸੀ ਜਿਹੜਾ ਕੁ ਫਰਕ ਹੈ ਸਾਡਾ।

ਬਹੁਤ ਸੁਘੜ ਵਿਅਕਤੀ ਸੀ।ਕਲਮ ਦਾ ਵੀ ਧਨੀ ਸੀ।ਜ਼ੁਬਾਨ ਦਾ ਵੀ ਧਨੀ ਸੀ।ਮਿੱਠ ਬੋਲੜਾ ਬੁਲਾਰਾ ਸੀ ਔਰ ਜਿਵੇਂ ਪਹਿਲਾਂ ਵਿਦਵਾਨ ਪੁਰਸ਼ਾ ਨੇ ਦੱਸਿਆ ਕਿ ਉਹ ਇਕ ਮਿਕਨਾਤੀਸੀ ਸ਼ਖਸੀਅਤ ਸੀ, ਮਿਲਾਨ ਵਾਲੀ।ਵਿਛੋੜਣ ਵਾਸਤੇ ਬਹੁਤ ਸੰਸਾਰ'ਚ ਨੇ।

ਮੈ ਇਕ ਵੇਰਾਂ ਆਪਣੀ ਅਖਬਾਰ'ਚ ਲੇਖ ਲਿਖਿਆ। ਮੈਨੂੰ ਦੁਖ ਹੁੰਦਾ ਜਦੋ ਸਿੱਖ ਵਿਆਹ ਨੂੰ ਦੇਖਦੇ ਹਾ। ਭੰਗੜਾ, ਸ਼ਰਾਬ, ਲੱਚਰ-ਮੱਚਰ। ਗੁਰਮਤਿ ਤਾ ਰਿਹਾ ਹੀ ਨਹੀ ਕਿਤੇ। ਮੈਂ ਉਹਦੇ ਖਿਲਾਫ ਆ।ਉਹਨਾਂ ਲੋਕਾਂ'ਚ ਵਿਚਰਦਾ ਹਾਂ ਲੇਕਿਨ ਮੈਂ ਲਿਖਿਆ, ਲਗਾਤਾਰ ਲਿਖਦਾ, ਹੁਣ ਵੀ ਲਿਖਦਾ। ਪਹਿਲੀ ਵੇਰ ਜਦੋ ਮੈਂ ਲਿਖਿਆ ਤਾਂ ਮੈਂ ਓਦੇ ਤੇ ਇਕ ਮਿਸਾਲ ਦਿਤੀ ਕਿ ਤੁਸੀ ਨਾਮਧਾਰੀ ਦਰਬਾਰ ਵੱਲ ਨਹੀ ਦੇਖਦੇ। ਉਹ ਬੜੀ ਸਾਦਗੀ ਨਾਲ, ਆਪਣੇ ਗੁਰੂਆਂ ਦੀ ਹਜ਼ੂਰੀ ਵਿਚ, ਇਕ ਤਾਂ ਕੀ ਤੀਹ-ਤੀਹ ਚਾਲੀ ਪੰਜਾਹ, ਜਿਨ੍ਹੇਂ ਵੀ ਹੋਣ, ਕੱਠੇ ਆਨੰਦ ਕਾਰਜ ਹੁੰਦੇ ਨੇ ਔਰ ਇਕ ਬਿਲਕੁਲ ਹੀ ਗੁਰਮਤਿ ਅਨੁਸਾਰ ਹੁੰਦੇ ਨੇ। ਇਹ ਲੇਖ ਕਿਤੇ, ਏਥੇ ਤਾਂ ਮੇਰਾ ਪਰਚਾ ਸ਼ਾਇਦ ਨਹੀ ਆਇਆ, ਕਦੀ। ਉਹ ਮਹਾਰਾਜ ਗੁਰੂ ਜਗਜੀਤ ਹੁਰਾਂ ਨੇ ਪੜਿਆ ਤੇ ਜਗਦੀਸ਼ ਹੁਰਾਂ ਨੂੰ ਪੁਛਿਆ, ਬੀ ਕੌਣ ਆ ਬੰਦਾ! ਉਨ ਕਿਹਾ, ਜੀ ਹੈ ਤਾਂ ਕੱਟੜ ਅਕਾਲੀ ਪਰ ਸੂਫੀ ਮੱਤ ਦਾ ਅਕਾਲੀ ਹੈ। ਪਿਆਰ ਸਾਰਿਆਂ ਦਾ ਕਰਦਾ ਤੇ ਸਾਡੇ ਨਾਲ ਵੀ ਪਿਆਰ ਕਰਦਾ।ਇਹ ਕੋਈ ਪੈਂਤੀ-ਛੱਤੀ ਸਾਲ ਦੀ ਗੱਲ ਹੈ।ਮੈਨੂੰ ਟੇਲੀਫੋਨ ਆਇਆ ਕਿ

ਸਰਹਦੀ ਜੀ ਇੱਕ ਗੱਲ ਸੁਣ ਜਾਓ, ਸਨੇਹਾ ਇੱਕ ਤੁਹਾਡਾ। ਮੈਂ ਗਿਆ ਵਰਿਆਮ ਦੇ ਦਫਤਰ, ਤਾਂ ਲਿਫਾਫਾ।ਕਹਿਣ ਲਗੇ , "ਇਹਨੂੰ ਖੋਲਣਾ ਨਹੀ।"

ਮੈ ਕਿਹਾ ਕੀ ਹੈ।, "ਜਾ ਕੇ ਘਰ ਦੇਖਿਓ।"

ਮੈ ਘਰ ਜਾ ਕੇ ਖੋਲ੍ਹਿਆ, ਉਹਦੇ ਵਿਚ 500/- ਰੁਪੀਆ। ਮੈਂ ਪੁਛਿਆ , ਬੀ ਇਹ, ਕਾਹਦਾ। ਕਹਿੰਦੇ ਨੇ

"ਗੁਰੂ ਮਹਾਰਾਜ ਨੇ ਤੁਹਾਡੇ ਲਈ ਅਸ਼ੀਰਵਾਦ ਭੇਜਿਆ। ਤੁਸੀਂ ਓਹ ਜਿਹੜਾ ਲੇਖ ਲਿਖਿਆ।"

ਇਹ ਪਹਿਲੀ ਉਹਨਾਂ ਦੀ ਜੋੜਨ ਦੀ ਗੱਲ ਸੀ ਤੇ ਉਹਨਾਂ ਦਾ ਜਾਤੀ ਤੌਰ ਤੇ ਪ੍ਰੋਗਰਾਮ ਜਿਨ੍ਹਾਂ ਵੀ ਹੁੰਦਾ ਰਿਹਾ।ਮੈਂ ਕਈ ਵੇਰਾਂ ਸੋਚਿਆ ਬਈ ਜਾਵਾਂਗੇ ਦਰਸ਼ਨ ਕਰਾਂਗੇ। ਲੇਕਿਨ ਜਦੋਂ ਉਹਨਾਂ ਦੇ ਪਿਤਾ ਜੀ ਗੁਜਰੇ ਜਲੰਧਰ ਤਾਂ ਉਥੇ ਗੁਰ ਮਾਹਰਾਜ ਗਏ ਤਾਂ ਉਥੇ ਫੇਰ ਦਰਸ਼ਨ ਹੋਏ, ਸ਼ਾਕਸ਼ਾਤ,ਗੁਰੂ ਜਗਜੀਤ ਸਿੰਘ ਦੇ।ਜਿਸ ਤਰ੍ਹਾਂ ਏਥੇ, ਹੁਣ ਸਾਰੀ ਸੰਗਤ ਨੇ, ਆਏ ਮਹਾਪੁਰਸ਼, ਸਾਰੇ ਮੱਥਾ ਟੇਕਣ ਗਏ।ਉਸੇ ਤਰ੍ਹਾਂ ਲਾਈਨ ਲਗੀ। ਪਰ ਜਿਹਲੇ ਮੈਂ ਗਿਆ ਜਗਦੀਸ਼ ਹੁਰਾਂ ਨੇ ਕਿਹਾ ਕਿ ਗੁਰੂ ਮਹਾਰਾਜ ਇਹ ਉਹੀ ਬੰਦਾ ਆ ਜਿਹਦੇ ਲੇਖ ਤੋਂ ਤੁਸੀਂ ਖੁਸ਼ ਹੋ ਕੇ 500/- ਇਨਾਮ ਭੇਜਿਆ ਸੀ। ਆਸ਼ੀਰਵਾਦ ਦਿੱਤਾ।

ਬਹੁਪੱਖੀ ਸ਼ਕਸ਼ੀਅਤ ਸਨ।ਲੇਕਿਨ ਸਮ੍ਹਾਂ ਤਾਂ ਇਜ਼ਾਜ਼ਤ ਨਹੀਂ ਦਿੰਦਾ।

ਮੈਨੂੰ ਕਹਿਣ ਲਗੇ ਤੂੰ ਵੀ ਪੋਠੋਹਾਰੀ ਐਂ ਮੈਂ ਵੀ ਪੋਠੋਹਾਰੀ ਹਾਂ। ਮੈ ਕਿਹਾ, ਮੈਂ ਕਿਤੇ ਪੜਿਆ ਸੀ, ਮੇਰਾ ਖਿਆਲ ਸਿਆਲਕੋਟ ਦਾ ਪਰਿਵਾਰ, ਕਹਿੰਦਾ ਨਹੀਂ। ਮੇਰੇ ਪਿਤਾ ਜੀ ਰਾਵਲਪਿੰਡੀ ਕੰਮ ਕਰਦੇ ਸੀ। ਮੇਰਾ ਜਨਮ ਰਾਵਲਪਿੰਡੀ ਦਾ ਹੈ ਔਰ ਹੋਰ ਪਿਆਰ ਹੋਇਆ। ਪੱਤਰਕਾਰੀ ਦਾ ਪਿਆਰ ਤਾਂ ਹੈ ਹੀ ਸੀ।

ਸਾਡੀ ਆਲ ਇੰਡੀਆ ਸਮਾਲ ਪੇਪਰ ਕਾਓਂਸਲ ਆ, ਸੰਸਥਾ।

ਉਹਦੇ ਉਹ ਸਰਕਰਦਾ, ਸਾਡੇ ਰੁਕਮ ਸਨ।

ਔਰ ਮੇਰੇ ਨਾਲ, ਹੁਣ ਸੰਗਤ ਰਾਮ ਜੀ ਤਾਂ ਪਹਿਲਾ ਬੋਲ ਚੁਕੇ ਨੇ, ਲੱਕੀ ਜੀ ਸੀ ਐਲ ਲੱਕੀ, ਉਹ ਖੁਸ਼ਖਬਰੀ ਮਾਸਿਕ ਪੱਤਰ ਆ ਉਹਦੇ ਸੰਪਾਦਕ ਨੇ ਉਹ ਵੀ ਆਏ ਨੇ। ਡਾ. ਜਗਦੀਸ਼ ਕੌਰ ਵਾਡੀਆ, ਭਾਸ਼ਾ ਵਿਭਾਗ ਦੇ ਜੁਆਇੰਟ ਡਾਇਰੈਕਟਰ ਰਿਟਾਇਰਡ, ਉਹ ਵੀ ਆਏ ਨੇ ਔਰ ਮੇਜ਼ਰ ਜੇ.ਐਸ.ਰਿਸ਼ੀ, ਜਗਜੀਤ ਸਿੰਘ ਰਿਸ਼ੀ ਜੀ ਜਿਹੜੇ ਸ਼ਰੋਮਣੀ ਭਗਤ ਨਾਮਦੇਵ ਕਾਲਜ਼ ਚਲ ਰਿਹਾ ਜਲੰਧਰ ਵਿੱਚ, ਉਹਦੇ ਡਾਇਰੈਕਟਰ ਨੇ, ਉਹ ਵੀ ਆਏ ਨੇ। ਅਸੀਂ ਸਾਰੇ ਆਪਣੇ ਪਿਆਰੇ ਮਿੱਤਰ ਨੂੰ, ਵੀਰ ਨੂੰ, ਸ਼ਰਧਾ ਦੇ ਫੁਲ ਭੇਂਟ ਕਰਨ ਆਏ ਹਾਂ। ਬਾਕੀ ਸਾਧ ਸੰਗਤ ਜਿਹੜੀ ਗੱਲ ਆ ਕਿ ਉਹ ਤਾ ਗੁਰੂਆਂ ਨੇ ਫੈਸਲਾ ਕਰ ਤਾ

ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥

ਸਭ ਨੇ ਜਾਣਾ। ਨੂਰਜਹਾਂ ਦਾ ਮੈਂ ਇਤਹਾਸ ਪੜ੍ਹਿਆ।ਉਹ ਹਿੰਦੁਸਤਾਨ ਦੀ ਤਖਤੋ ਤਾਜ਼ ਦੀ ਮਾਲਕ ਸੀ।ਜਹਾਂਗੀਰ ਤਾਂ ਸ਼ਰਾਬੀ ਸੀ।ਉਹੀ ਕੰਮ ਕਰਦੀ ਸੀ ਸਾਰਾ।ਪਹਿਲਾਂ ਸਾਇਦ ਰਖੇਲ ਸੀ ਬਾਅਦ'ਚੋਂ ਉਹਦੇ ਘਰ ਬਹਿ ਗਈ। ਉਹਦੀ ਕਬਰ ਤੇ ਇਕ ਸ਼ਾਇਰ ਗਿਆ ਦੇਖਿਆ ਕਿ ਵੀਰਾਨ ਕਬਰ ਪਈ ਹੈ ਤਾਂ ਸ਼ਾਇਰ ਨੇ ਨੂਰਜਹਾਂ ਦੀ ਆਤਮਾ ਦਾ ਗਿਲਾ ਲਿਖਿਆ। ਕਿ

ਬਰ ਮਜ਼ਾਰੇ ਮਾ ਗਰੀਬਾਂ,ਨ ਚਿਰਾਗੇ ਨ ਗੁਲ।
ਨ ਪਰੇ ਪਰਵਾਨਾ ਸੋਜਸ,ਨ ਸਦਾਏ ਬੁਲਬੁਲੇ॥

ਮੈਂ, ਗਰੀਬ ਦੀ ਕਬਰ! ਮੇਰੀ ਕਬਰ ਉਤੇ ਨਾ ਦੀਵਾ ਜਗਦਾ ਨਾ ਬੁਲਬੁਲ ਗੀਤ ਗਾਉਂਦੀ ਐ ਨਾ ਕੋਈ ਫੁਲ ਗਿਰਦਾ ਦੇਖਿਆ ਹੈ।

ਲੇਕਿਨ ਜਗਦੀਸ਼ ਸਿੰਘ ਵਰਿਆਮ ਦੀ ਯਾਦ ਵਿਚ ਦੇਖੋ ਕਿਤਨਾ ਵੱਡਾ ਸਮਾਗਮ ਹੋ ਰਿਹਾ।ਗੁਰਮਤਿ ਸਮਾਗਮ ਹੋ ਰਿਹਾ। ਗੁਰੂ ਮਹਾਰਾਜ ਮੌਜੂਦ ਨੇ, ਸੰਗਤਾਂ ਮੌਜੂਦ ਨੇ, ਸਾਹਿਤਕਾਰ ਮੌਜੂਦ ਨੇ, ਤੇ ਇਹ ਅੱਛਾ ਕਰਮ ਕਰ ਗਿਆ। ਬਾਕੀ ਤਾਂ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਇਕ ਥਾਂ ਲਿਖਿਆ ਸਵਈਆ ਉਹਨਾਂ ਦਾ ਕਿ

ਮਾਤੇ ਮਤੰਗ ਜਰੇ ਜਰ ਸੰਗਿ ਅਨੂਪ ਉਤੰਗ ਸੁਰੰਗ ਸਵਾਰੇ॥

ਕੋਟ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕਉ ਜਾਤ ਨਿਵਾਰੇ॥

ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ॥

ਏਤੇ ਭਏ ਤੋ ਕਹਾ ਭਏ ਭੂਪਤਿ ਅੰਤ ਕੋ ਨਾਗੇ ਹੀ ਪਾਇ ਪਧਾਰੇ॥

ਸੋਨੇ ਦੇ ਜੜਤ ਦੇ ਹਾਥੀ। ਗਹਿਣਿਆਂ ਨਾਲ ਹਾਥੀ ਖੜੇ ਨੇ ਰਾਜੇ ਦੇ ਅਸਤਬਲ'ਚ।ਹਵਾ ਨਾਲ ਗੱਲਾਂ ਕਰਨ ਵਾਲੇ ਘੋੜੇ ਖੜ੍ਹੇ ਨੇ। ਬਾਹਰ ਜਿਸ ਵੇਲੇ ਰਾਜਾ ਨਿਕਲਦਾ ਤਾਂ ਲਖਾਂ ਬਾਹਵਾਂ, ਭਾਰੀ ਭੁਜਾਨ ਕੇ ਭੂਪ ਬਿਧਿ, ਨਮਸਤੇ, ਸਤਿ ਸ੍ਰੀ ਅਕਾਲ, ਸਲਾਮ ਵਾਲੇ ਕੁਮ, ਸਰ ਕਹਿਣ ਵਾਲੇ ਹੈਗੇ ਨੇ ਪਰ ਕਹਿੰਦੇ ਗੁਰੂ ਗੋਬਿੰਦ ਸਿੰਘ ਜੀ, ਇਹਨਾਂ ਵੀ ਹੋਇਆ। ਅੰਤ ਨਾਗੇਂ ਜੀ ਪਾਏ। ਔਰ ਚਲੇ ਸਭ ਨੇ ਜਾਣਾ।

ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥

ਆਖਰੀ ਗੱਲ, ਨੌਜਵਾਨ ਗਿਆ, ਬਗੀਚੇ ਕੋਲੋ ਲੰਘਿਆ। ਬਹੁਤ ਸੁੰਦਰ ਫੁਲ ਸੁਗੰਧੀ,ਵੇਖੀ, ਤੋੜਿਆ। ਕੋਟ ਦੇ ਕਾਲਰ ਨਾਲ ਲਾਇਆ। ਦੋ-ਤਿੰਨ ਘੰਟੇ ਬਾਅਦ ਫੁਲ ਚੌਸ ਗਿਆ। ਉਹਨੇ ਫੁਲ ਕਢਿਆ ਥੱਲੇ ਆਪਣੇ ਬੂਟ ਦੇ ਪੰਜੇ ਨਾਲ ਮਸਲਿਆ ਤੇ ਫੁਲ ਦੀ ਪੱਤੀ ਨੇ ਕਿਹਾ

ਬਰਗੇ ਗੁਲ ਨੇ ਬਕਤੇ ਆਖਿਰ ਖਾਕ ਮੇ ਮਿਲ ਕਰ ਕਹਾ, (ਬਰਗ-ਪੱਤੀਆਂ, ਗੁਲ-ਫੁਲ)

ਬਰਗੇ ਗੁਲ ਨੇ ਬਕਤੇ ਆਖਿਰ ਖਾਕ ਮੇ ਮਿਲ ਕਰ ਕਹਾ,
ਕੀ ਇਹ ਬਸ਼ਰ ਮੇਰੀ ਤਰ੍ਹਾਂ, ਤੇਰੀ ਬਕਾ ਕੁਛ ਭੀ ਨਹੀ,
ਔਰ ਸੋਗ ਏ ਅਫਾਗ ਥੇ, ਥੀ ਬਿਆਨੀ ਜਿਦ ਮੇਂ ਲੋਗ,
ਆਜ ਉਨਕੀ ਕਬਰ ਸੇ ਆਤੀ ਸ਼ਦਾ ਕੁਝ ਭੀ ਨਹੀਂ
ਔਰ ਮਰਤੇ ਮਰਤੇ ਕਹਿ ਗਿਆ, ਲੁਕਮਾਨ ਸਾਦਾਨਾ ਹਕੀਮ,
ਕੀ ਦਰ ਹਕੀਕਤ ਮੌਤ ਕੀ, ਯਾਰੋ ਦਵਾ ਕੁਛ ਭੀ ਨਹੀ ॥

ਸਭ ਨੇ ਚਲੇ ਜਾਣਾ। ਤੇ ਸਾਡਾ ਵੀਰ, ਸਾਡਾ ਦੋਸਤ, ਸਾਡਾ ਭਰਾ ਸਾਹਿਤਕਾਰ, ਕਮਲਕਾਰ ਚਲੇ ਗਿਆ। ਪਰਮਾਤਮਾ, ਵਾਹਿਗੁਰੂ, ਅਕਾਲ ਪੁਰਖ ਆਪਣੇ ਚਰਨਾਂ'ਚ ਨਿਵਾਸ ਬਖਸ਼ੇ ਔਰ ਪਿਛੇ ਬੀਬੀਆਂ ਭੈਣਾ ਨੂੰ ਭਾਣਾ ਮੰਨਣ ਦਾ ਬਲ ਬਖਸ਼ੇ ਔਰ ਸਤਿਗੁਰੂ, ਗੁਰੂ ਦਰਬਾਰ, ਸਭ ਦਾ ਮੈਂ ਰਿਣੀ ਆ ਕਿ ਵੱਡੀ ਗਿਣਤੀ ਵਿਚ ਆਕੇ ਤੁਸੀਂ ਸਾਡੇ ਸੱਜਣ ਮਿੱਤਰ ਦੀ ਸ਼ਰਧਾਜ਼ਲੀ ਸਮਾਗਮ'ਚ ਹਿੱਸਾ ਲਿਆ।

ਗੁਰਭੇਜ ਸਿੰਘ ਗੁਰਾਇਆ:

ਸਰਹਦੀ ਜੀ ਦਾ ਬਹੁਤ-ਬਹੁਤ ਧੰਨਵਾਦ। ਸਾਡੇ ਕੋਲੇ ਸ਼ੋਕ ਸੰਦੇਸ਼, ਪ੍ਰਗਤੀਸ਼ੀਲ ਲੇਖਕ ਸੰਘ ਵਲੋਂ ਦੇ ਰਾਜਿੰਦਰ ਰਾਜਨ ਜੀ ਦਾ,ਐਫਰੋ ਏਸ਼ੀਅਨ ਰਾਈਟਰ ਐਸੋਸਿਏਸ਼ਨ ਵਾਲੇ ਅਲੀ ਜਾਵੇਦ ਜੀ ਦਾ ਵੀ ਆਇਆ ਹੋਇਆ ਹੈ।ਪ੍ਰਿੰਸੀਪਲ ਪ੍ਰੇਮ ਸਿੰਘ ਬਜਾਜ ਜੀ ਵੀ ਆਏ ਹੋਏ ਨੇ। ਹੁਣ ਮੈਂ ਬੇਨਤੀ ਕਰਾਗਾਂ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਸੱਕਤਰ, ਸੁਖਵਿੰਦਰ ਲਾਇਲ ਜੀ ਨੂੰ ਉਹ ਵੀ ਆਪਣੀ ਹਾਜ਼ਰੀ ਲਗਵਾਉਣਗੇ।

ਸੁਖਵਿੰਦਰ ਸਿੰਘ ਲਾਇਲ:

ਗੱਲ 1993 ਦੀ ਆ। ਜਦੋਂ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਮਲੇਰਕੋਟਲੇ ਵਾਲੇ ਸ਼ਹੀਦਾ ਦੇ ਜੋ ਸਥਾਨ ਸੀਉਹਦਾ ਨੀਂਹ ਪਥਰ ਰਖਣਾ ਸੀ ਤਾਂ ਸੰਤ ਸੁਰਿੰਦਰ ਸਿੰਘ ਹੁਰਾਂ ਨੇ ਮੈਨੂੰ ਅਖਬਾਰਾ ਵਿਚ ਸਮਾਗਮ ਦੀ ਐਡ ਦੇਣ ਵਾਸਤੇ ਜਲੰਧਰ ਭੇਜਿਆਕਿ ਤੂੰ ਬਸ ਫੜ ਕੇ ਉਥੇ ਜਾਣਾ ਹੈ ਅਤੇ ਉਤਰ ਕੇ ਲਾਡੋਵਾਲੀ ਰੋਡ ਤੇ ਜਾ ਕੇ ਫਲਾਣੀ-ਫਲਾਣੀ ਜਗ੍ਹਾ ਜਾ ਕੇ ਉਥੇ ਜਿਹੜੇ ਤੈਨੂੰ ਸੱਜਣ ਮਿਲਣਗੇ ਉਹਨਾਂ ਦਾ ਨਾਮ ਹੋਏਗਾ ਜਗਦੀਸ਼ ਸਿੰਘ ਵਰਿਆਮ। ਮੈਂ, ਉਮਰ'ਚ ਛੋਟਾ ਸਾਂ ਤੇ ਉਹਨਾਂ ਨੂੰ ਅਕਸਰ ਏਥੇ ਸ੍ਰੀ ਭੈਣੀ ਸਾਹਿਬ ਦੇ ਵਿਚ ਮੇਲੇ ਮਸਾਬਿਆ ਤੇ ਵਰਿਆਮ ਦਾ ਸਟਾਲ ਲਾਈ ਵੇਖਿਆ ਕਰਦਾ ਸਾਂ,ਪਤਾ ਸੀ ਕਿ ਇਹ ਵਰਿਆਮ ਜੀ ਨੇ, ਪਰ ਨੇੜੇ ਨਹੀਂ ਸੀ ਹੋਇਆ।

ਮੈਂ, ਸਤਿ ਸ੍ਰੀ ਅਕਾਲ ਕੀਤੀ ਜਾ ਕੇ। ਮੇਰਾ ਨਾਮ ਪੁਛਿਆ ਤੇ ਕਿਹੜੀ ਕਲਾਸ'ਚ ਪੜਦਾ ਹੈ।ਪੜਣ ਦਾ ਸ਼ੌਕ ਰਖਿਆ ਕਰ।ਆ ਵੀ ਕਿਤਾਬ ਪੜਿਆ ਕਰ, ਫਲਾਣਾ, ਆ ਵੀ ਪੜਿਆ ਕਰ। ਤੁਸੀ ਜਿਨ੍ਹਾ ਪੜੋਗੇ ਉਹਨਾ ਆਉਣ ਵਾਲੇ ਸਮੇਂ ਦੇ ਵਿਚ ਤੁਸੀ ਲਿਖ ਵੀ ਸਕੋਗੇ, ਵਧੀਆ ਬੋਲ ਵੀ ਸਕੋਗੇ ਤੇ ਸਾਡੇ ਪੰਥ ਨੂੰ ਜਰੂਰਤ ਵੀ ਹੈ।

ਵਿਦਿਅਕ ਜਥੇ ਦੀ ਸੇਵਾ ਵਰਿਆਮ ਜੀ ਨੇ ਨਿਭਾਈ ਵਿਦਿਅਕ ਜਥੇ ਦੇ ਕਾਰਕੁਨ ਬਣਕੇ।ਵਿਦਿਅਕ ਜਥੇ ਦੇ ਪ੍ਰਧਾਨ ਰਹੇ ਨੇ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਦੇ ਅਨੁਸਾਰ।ਤੇ

ਦੂਸਰੀ, ਵਰਿਆਮ ਜੀ ਨਾਲ ਜਦੋਂ ਮੈਂ ਜਲੰਧਰ ਜਾਂਦਾ ਤਾਂ ਸੀਗਾ ਤੇ ਕਈ ਵਾਰ ਵਰਿਆਮ ਜੀ ਦੇ ਦਰਸ਼ਨ ਹੋਣੇ ਆਸਾ ਦੀ ਵਾਰ ਦੇ ਵਿਚ। ਵਰਿਆਮ ਜੀ ਵਾਰਾ ਲਾਇਆ ਕਰਦੇ ਸਨ ਤੇ ਏਨੀਆ ਉਚੀਆ ਸੁਰਾਂ ਦੇ ਵਿਚ, ਉਹ ਪੁਰਾਣੀਆ ਰੀਤਾ ਪੜ੍ਹਿਆ ਕਰਦੇ ਸਨ।ਮੈਨੂੰ ਯਾਦ ਆ ਜਦੋਂ ਮੇਰਾ ਉਹਨਾ ਨਾਲ ਕੰਨਟੈਕਟ ਹੋਇਆ ਤੇ ਉਹਨਾ ਨੂੰ ਵੀ ਸੀ ਕਿ ਇਹ ਗਾਉਂਦਾ ਹੈ, ਵਾਰੇ ਦੇ ਵਿਚ ਬੈਠਦਾ ਹੈ ਤੇ ਮੈ ਜਾ ਕੇ ਬੈਠਾ ਤੇ ਵਰਿਆਮ ਜੀ ਨੇ ਮੈਨੂੰ ਵੇਖਕੇ ਇਸ਼ਾਰਾ ਕੀਤਾ ਤੇ ਮੈਨੂੰ ਕਹਿਣ ਲਗੇ ਕਿ

ਸਤਿਗੁਰੂ ਤੁਮਕੋ ਹੋਇ ਦਿਆਲਾ, ਸੰਤ ਸੰਗ ਤੇਰੀ ਪ੍ਰੀਤ_____

ਗਾ ਤੇ ਉਠ ਕੇ ਏਥੇ, ਵਾਜੇ ਤੇ ਆ।

ਹਮੇਸ਼ਾ ਨੌਜਵਾਨਾਂ ਨੂੰ ਹੌਸਲਾ ਦੇਣਾ ਤੇ ਅੱਜ ਵਿਰਕ ਜੀ ਨੇ ਗੱਲ ਕੀਤੀ ਹੈ ਉਹਨਾਂ ਦੀ ਕਿਤਾਬ 'ਖਿਲਰੇ ਪੱਤਰੇ' ਦੀ। ਉਹਦੀ ਯਾਦਾ ਉਹਨਾਂ ਦੇ ਪੰਨਿਆ ਦੀਆਂ ਯਾਦਾ ਅਤੇ ਬਹੁਤ ਸਾਰੇ ਸ਼ਬਦ ਏਸੇ ਨੇ ਜਿਹੜ ਮੰਨ ਦੇ ਵਿਚ ਜੇ ਅਸੀਂ ਵੀ ਪੜਾਗੇਂ ਤਾ ਸਾਡੇ ਮੰਨ ਵਿਚ ਉਹ ਵੱਸ ਜਾਣਗੇ।

ਇਕ ਜਗ੍ਹਾ ਵਰਿਆਮ ਜੀ ਲਿਖਦੇ ਨੇ ਕੇ ਜਦੋ ਵਾਪਿਸ, ਪਾਕਿਸਤਾਨ ਦੀ ਧਰਤੀ ਤੋਂ ਵਾਪਿਸ ਆਉਂਦਿਆ-ਆਉਂਦਿਆ ਕਰਤਾਰ ਪੁਰ ਦੀ ਧਰਤੀ ਤੇ ਨਿਕਲ ਰਹੇ ਸਾਂ ਤਾਂ ਉਸ ਵਕਤ ਬਹੁਤ ਸਾਰੇ ਮੁਸਲਮਾਨ ਜਿਹੜੇ ਸੀ ਉਹ ਹਿੰਦੂਆ ਨੇ, ਸਿਖਾ ਨੇ ਕੱਟ ਕੇ ਸਿੱਟੇ ਹੋਏ ਸੀ, ਲਾਸ਼ਾ ਪਈਆ ਸੀ ਤੇ ਵਰਿਆਮ ਜੀ ਉਹਨੂੰ ਆਪਣੇ ਸ਼ਬਦਾ ਵਿਚ ਇਸ ਤਰ੍ਹਾਂ ਲਿਖਦੇ ਨੇ,

"ਅੱਜ ਮੈਨੂੰ ਇਦਾ ਲਗਿਆਕਿ ਬਾਬੇ ਨਾਨਕ ਦੀ ਧਰਤੀ ਤੇ ਬਾਲਿਆ ਨੇ ਮਰਦਾਨਿਆ ਨੂੰ ਮਾਰ ਦਿੱਤਾ ਹੋਵੇ।"

ਐਸੇ ਕਲਮ ਦੇ ਧਨੀ। ਪੰਜਾਬੀ ਮਾਂ ਬੋਲੀ ਦੇ ਸੁਪੁਤੱਰ ਤੇ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਬਾਰ ਦੇ ਉਹਨਾਂ ਦੇ ਇਸ ਸੱਚੇ ਸੁੱਚੇ ਤੇ ਪਵਿਤੱਰ ਪੰਥ ਦੀ ਸੇਵਾ ਕਰਨ ਵਾਲੇ ਵਰਿਆਮ ਜੀ, ਉਹਨਾਂ ਨੂੰ ਸ਼ਰਧਾਜ਼ਲੀ ਸਾਡੀ ਇਹੀ ਹੋਵੇਗੀ ਕਿ, ਮੈਂ ਖਾਸ ਕਰਕੇ ਬੇਨਤੀ ਕਰਾਗਾਂ ਆਪਣੇ ਨੌਜਵਾਨ ਵੀਰਾ ਨੂੰ ਕਿ ਅਸੀ ਉਹਨਾਂ ਦੀਆ ਲਿਖਤਾਂ ਨੂੰ ਪੜ੍ਹੀਏ ਤੇ ਹੋਰ ਪੜ੍ਹ ਕੇ, ਸਿਖ ਕੇ, ਵਿਦਵਾਨਾ ਤੋ, ਆਪਣਾ ਟਾਈਮ ਜਿਹੜਾ ਹੈ ਉਹ ਵਟਸ ਐਪ ਤੇ ਯਾ ਸ਼ੋਸ਼ਲ ਮੀਡਿਆ ਤੇ ਹੋਰ ਸਾਧਨਾ ਤੋ ਹਟਾ ਕੇ ਤੇ ਸਾਹਿਤ ਵੱਲ ਨੂੰ ਹੋਈਏ।

ਕੁਝ ਲਿਖੀਏ,ਆਪਣੀ ਮਾਂ ਬੋਲੀ ਦੀ ਸੇਵਾ ਕਰ ਸਕੀਏ।ਕੁਝ ਆਪਣੇ ਪੰਥ ਦੀ ਸੇਵਾ ਕਰ ਸਕੀਏ। ਆਪਣੇ ਸਮਾਜ ਦੀ ਆਪਣੇ ਪੰਜਾਬ ਦੀ ਸੇਵਾ ਕਰ ਸਕੀਏ।

ਇਹੀ ਸ਼ਾਡੀ ਸ਼ਰਧਾਜ਼ਲੀ ਵਰਿਆਮ ਜੀ ਨੂੰ ਹੋਵੇਗੀ।

ਗੁਰਭੇਜ ਸਿੰਘ ਗੁਰਾਇਆ:

ਮੈਂ ਬੇਨਤੀ ਕਰਾਗਾਂ ਨਾਮਧਾਰੀ ਦਰਬਾਰ ਦੇ ਪ੍ਰਧਾਨ, ਸ੍ਰ ਹਰਵਿੰਦਰ ਸਿੰਘ ਹੰਸਪਾਲ ਜੀ ਨੂੰ ਕਿ ਉਹ ਆਪਣੀ ਸ਼ਰਧਾਜ਼ਲੀ ਭੇਂਟ ਕਰਨ।

ਹਰਵਿੰਦਰ ਸਿੰਘ ਹੰਸਪਾਲ :

ਪਰਮ ਪੂਜਯ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀਓ ਅਤੇ ਪਰਮ ਸਤਿਕਾਰ ਯੋਗ ਉਪਸਥਿਤ ਸਾਧ ਸੰਗਤ ਜੀ।

ਜਗਦੀਸ਼ ਜੀ ਵਾਸਤੇ ਜੋ ਕੁਝ ਵੀ ਆਖਿਆ ਗਿਆ ਮੈਂ ਉਹਦੇ ਵਿੱਚ ਅੱਖਰ ਬਾ ਅੱਖਰ ਉਹਨਾਂ ਨਾਲ ਸਹਿਮਤ ਆਂ।ਉਹ ਮੇਰੇ, ਵਰਿਆਮ ਜੀ, ਕਰੀਬ ਕਰੀਬ ਮੇਰੀ ਉਮਰ ਦੇ ਹੀ ਸਨ ਤੇ ਬਹੁਤ ਲੰਮਾ ਰਿਸ਼ਤਾ ਉਹਨਾ ਨਾਲ ਰਿਹਾ।ਮੈਂ ਵੀ ਬਿਜ਼ਨੌਰ ਹੁੰਦਾ ਸੀ ।ਸ਼ੁਗਰ ਮਿਲ ਦੇ ਵਿਚ ਪਿਤਾ ਜੀ ਕੰਮ ਕਰਦੇ ਸਨ ਤੇ ਇਹ ਉਥੇ ਸ੍ਰ ਸੂਰਤ ਸਿੰਘ ਜੀ ਘਰ ਵਿਆਹੇ ਹੋਏ ਸਨ। ਬਹੁਤ ਲੰਮਾ ਸਮਾਂ ਉਹਨਾਂ ਨਾਲ ਗੁਜ਼ਾਰਿਆ। ਬਹੁਤ ਸਾਰੀਆਂ ਗੱਲਾਂ ਏਥੇ ਕੀਤੀਆਂ ਗਈਆਂ ਉਹਨਾਂ ਵਾਸਤੇ, ਸੰਗੀਤ ਨਾਲ ਵੀ ਗੱਲਾ ਜੋੜੀਆਂ ਗਈਆ।

ਸੰਗੀਤ ਬਾਰੇ, ਇਹ ਹੁਣੇ ਸੁਖਵਿੰਦਰ ਕਹਿ ਰਿਹਾ ਸੀ ਕਿ

ਉਹ ਢੋਲਕੀ ਵਜਾਉਂਦੇ ਸਨ, ਆਸਾ ਦੀ ਵਾਰ ਵੀ ਲਾਉਂਦੇ ਸਨ।

ਇਕ ਵਾਰੀ, ਨਾਮਧਾਰੀ ਵਿਦਿਅਕ ਜਥੇ ਦਾ ਸੰਮੇਲਨ ਗੁੜਗਾਂਵ (ਹੁਣ ਗੁਰੂਗਰਾਮ) ਸੇਠ ਤਰਲੋਕ ਸਿੰਘ ਹੁਰਾ ਦੇ ਫਾਰਮ ਤੇ ਹੋ ਰਿਹਾ ਸੀ। ਕਾਫੀ ਪੁਰਾਣੀ ਗੱਲ ਹੈ ਸਾਲ ਤੇ ਲਭਣਾ ਪਏਗਾ! ਉਥੇ ਸਵੀਮਿੰਗ ਪੂਲ ਸੀ ਤੇ ਸੱਚੇ ਪਾਤਸ਼ਾਹ ਉਸ ਸਵੀਮਿੰਗ ਪੂਲ ਦੇ ਕੰਢੇ ਬੈਠ ਕੇ, ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ,ਬੱਚਿਆ ਕੋਲੋਂ ਉਹਨਾਂ ਦੀਆ ਵਖਰੀਆਂ ਵਖਰੀਆਂ ਕਲਾ ਸੁਣ ਰਹੇ ਸਨ। ਕੋਈ ਬਾਂਸੁਰੀ ਵਾਲਾ ਸੀ, ਕੋਈ ਸਾਜ਼ ਵਾਲਾ ਸੀ, ਕੋਈ ਹੋਰ ਸਾਜ਼ ਵਜਾਉਂਦਾ ਸੀ, ਕੋਈ ਗਾ ਰਿਹਾ ਸੀ ਤੇ ਮੈਂ ਕਿਤੋ ਕੰਮ ਕਰਕੇ ਬਾਹਰੋਂ ਆਇਆ ਤੇ ਜਗਦੀਸ਼ ਸਿੰਘ ਵਰਿਆਮ ਵਾਇਲਨ ਵਜ਼ਾ ਰਹੇ ਸਨ।ਉਥੇ ਵਾਇਲਨ ਬੜੀ ਸੁਰੀਲੀ, ਵਾਇਲਨ ਵਜ਼ਾ ਰਹੇ ਸਨ ਉਸ ਵੇਲੇ। ਤੇ ਮੈਂ ਤਾਂ ਹੈਰਾਨ ਹੀ ਰਹਿ ਗਿਆ ਕਿ ਭਈ ਇਹ ਕੰਮ ਜਗਦੀਸ਼ ਸਿੰਘ ਜੀ ਕਰ ਸਕਦੇ ਨੇ।

ਉਸ ਤੋਂ ਬਾਅਦ, ਉਦੋ ਉਹ ਜੰਮੂ ਹੁੰਦੇ ਸਨ। ਜੰਮੂ ਤੋਂ ਬਾਅਦ ਉਹ ਜਲੰਧਰ ਆ ਗਏ।ਜਲੰਧਰ ਆਕੇ, ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ 1975 ਤੋਂ ਵਰਿਆਮ ਚੱਲ ਰਿਹਾ।

ਇਕ ਗੱਲ ਵਰਿਆਮ ਵਾਸਤੇ ਕਰਕੇ, ਮੈ ਆਪਣੀ ਗੱਲ ਮੁਕਾ ਦਿਆਗਾਂ।

ਵਰਿਆਮ, ਮੇਰੇ ਸਾਰੇ ਸਾਥੀ ਇਸ ਗੱਲ ਨਾਲ ਸਹਿਮਤ ਹੋਣਗੇ ਕਿ ਮਾਇਕ ਪਖੋ ਕਈ ਵਾਰੀ ਢਿੱਲਾ ਮੱਠਾ ਹੋ ਜਾਂਦਾ ਸੀ ਪਰ ਬਾਵਜੂਦ ਇਹਦੇ ਵੀ ਉਹ, ਮੈਂ ਇਹਨਾਂ ਨੂੰ ਆਖਿਆ, ਤੁਸੀਂ ਸਰਕਾਰੀ ਇਸ਼ਤਿਹਾਰ ਲੇ ਲਿਆ ਕਰੋ ਉਹਨਾਂ ਨਾਲ ਤੁਹਾਡੀ ਮਦਦ ਹੋ ਜਾਏਗੀ ਬਹੁਤਸਾਰੀ ਤੇ ਵਰਿਆਮ ਸੌਖਾ ਚਲੇਗਾ।

ਕਹਿਣ ਲਗੇ,"ਹੰਸਪਾਲ ਜੀ, ਨਹੀ, "ਸਰਕਾਰੀ ਇਸ਼ਤਿਹਾਰ ਲੈਣ ਵਾਸਤੇ ਬੜੇ ਹੱਥ-ਕੰਢੇ ਅਪਨਾਉਣੇ ਪੈਂਦੇ ਨੇ, ਬਹੁਤ ਕੁਝ ਲਿਖ ਕੇ ਝੂਠ ਬੋਲਣਾ ਪੈਂਦਾ, ਕਿ ਸ਼ਾਇਦ ਵੱਧ ਦਸਣੀ ਪੈਂਦੀ ਹੈ, ਪਬਲੀਕੇਸ਼ਨ, ਵੱਧ ਦਸਣੀ ਪੈਂਦੀ ਏ। ਹੋਰ ਬਹੁਤ ਕੁਝ। ਜਦੋ ਉਥੋ ਮਾਇਆ ਮਿਲਦੀ ਹੈ ਤੇ ਉਥੇ ਵੀ ਕੁਝ ਭੇਂਟ ਕਰਨਾ ਪੈਂਦਾ ਹੈ ਤੇ ਮੈਥੋ ਇਹ ਸਾਰੇ ਕੰਮ ਨਹੀ ਹੁੰਦੇ।"

ਸਮ੍ਹਾਂ ਆਇਆ ਸਤਿਗੁਰੂ ਜੀ ਦੀ ਕਿਰਪਾ ਨਾਲ ਮੈਂ, ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਦਾ ਪ੍ਰਧਾਨ ਬਣ ਗਿਆ। ਫੇਰ ਮੈਂ ਵਰਿਆਮ ਜੀ ਨੂੰ ਆਖਿਆ ਕਿ ਤੁਸੀਂ ਇਕ ਵਾਰੀ ਸਿਰਫ ਐਪਲਾਈ ਹੀ ਕਰ ਦਿਓ ਉਥੇ ਤੇ ਬਾਕੀ ਕੰਮ ਸਾਰਾ ਮੈਂ ਦੇਖ ਲਵਾਗਾ। ਤੁਹਾਨੂੰ ਇਸ਼ੀਤਹਾਰ ਮਿਲਣੇ ਸ਼ੁਰੂ ਜੋ ਜਾਣਗੇ ਸੌਖਾ ਹੋ ਜਾਇਗਾ ਕੰਮ।

ਮੇਰੀ ਗੱਲ ਸੁਣ ਲਈ, ਚੁਪ ਕਰ ਗਏ। ਮੈਂ ਜਦੋ ਦੁਬਾਰਾ ਮਿਲਿਆ ਤੇ ਫੇਰ ਉਹਨਾਂ ਨੂੰ ਆਖਿਆ,"ਤੁਸਾਂ ਕੀਤਾ ਨਹੀ ਕੁਝ" ਤੇ ਮੈਨੂੰ ਅੱਛਾ ਜੀ ਕਹਿ ਕੇ ਚੁੱਪ ਕਰ ਰਹੇ।ਤੀਸਰੀ ਚੌਥੀ ਵਾਰੀ ਜਦੋਂ ਮੈਂ ਬੜੇ ਜੋਰ ਨਾਲ ਆਖਿਆ ਵਰਿਆਮ ਜੀ ਤੁਸੀਂ ਕੀ ਕਰਦੇ ਹੋ, ਤੁਸੀਂ ਸਿਰਫ ਇਕ ਐਪਲੀਕੇਸ਼ਨ ਹੀ ਦੇ ਦਿਓ, ਕੁਝ ਕਰਨ ਦੀ ਲੋੜ ਨਹੀਂ ਬਾਕੀ ਸਾਰੇ ਕੰਮ ਮੈਂ ਕਰਾਗਾਂ, ਤੇ ਵਰਿਆਮ ਜੀ ਕਹਿੰਦੇ ਨੇ "ਹੰਸਪਾਲ ਜੀ, ਮੈਥੋ ਇਹ ਝੂਠ ਬੋਲਿਆ ਨਹੀ ਜਾਣਾ, ਨਾ ਮੈਥੋ ਉਥੇ,ਹੁਣ ਕਹਿਣ ਨੂੰ ਪਤਾ ਹੀ ਤੁਹਾਨੂੰ ਸਾਰਿਆਂ ਨੂੰ, ਨਾ ਮੈਥੋ ਉਥੇ ਪੈਸੇ ਖੁਆਏ ਜਾਣੇ ਨੇ। ਇਹ ਕੰਮ ਮੈਂ ਨਹੀ ਕਰਨਾ।" ਤੇ ਓਹਨਾਂ ਨੇ ਨਹੀ ਕੀਤਾ।

ਲੇਕਿਨ ਇਹ ਜਿਹੜੀ ਚੀਜ਼ ਹੈ ਕਿ ਇਮਾਨਦਾਰੀ ਹੋਣਾ ਹੋਰ ਅੰਦਰ ਤੱਕ ਇਮਾਨਦਾਰੀ ਹੋਣਾ, ਇਹ ਬਹੁਾ ਔਖਾ ਕੰਮ ਹੈ। ਸਾਨੂੰ ਆਖਿਆ ਜਾਂਦਾ , ਨਾਮਧਾਰੀ ਸਮਾਜ ਨੂੰ, ਪਰ ਸਾਥੋ ਸਾਰਿਆਂ ਕੋਲੋਂ ਉਹ ਗੱਲ ਮੰਨੀ ਨਹੀ ਜਾਂਦੀ।

ਸ਼ਚੇ ਪਾਤਸ਼ਾਹ ਕ੍ਰਿਪਾ ਕਰਨ ਅਸੀਂ ਅੱਜ ਦੇ ਦਿਨ ਤੇ ਜਦੋਂ ਉਹਨਾਂ ਨੂੰ ਯਾਦ ਕਰ ਰਹੇ ਹਾਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਤੇ ਇਸ ਤਰ੍ਹਾਂ ਦਾ ਕੋਈ ਰੈਜ਼ੂਲਸ਼ਨ ਆਪਣੇ ਮੰਨ'ਚ ਕਰੀਏ ਕਿ ਜੇ ਬਹੁਤੇ ਨਹੀ ਤਾ ਕੋਈ ਇਕ ਅੱਧਾ ਇਹੋ ਜਿਹਾ ਗੁਣ ਉਹਨਾਂ ਦਾ ਅਪਨਾ ਲਈਏ। ਇਹਨਾਂ ਸਬਦਾਂ ਦੇ ਨਾਲ ਮੈ ਆਪਣੇ ਸ਼ਰਧਾ ਦੇ ਫੁਲ ਭੇਂਟ ਕਰਦਾ।

ਸ਼ਤਿ ਸ੍ਰੀ ਅਕਾਲ

ਗੁਰਭੇਜ ਸਿੰਘ ਗੁਰਾਇਆ:

ਹੁਣ ਮੈਂ ਬੇਨਤੀ ਕਰਾਗਾਂ, ਵਾਰਤਕ ਦੇ ਬਾਦਸ਼ਾਹ,,, ਵਰਿਆਮ ਸਿੰਘ ਸੰਧੂ ਜੀ ਨੂੰ ਜਿਹੜੇ ਬਹੁਤ ਲੰਮਾ ਸਮਾਂ ਵਰਿਆਮ ਜੀ ਨਾਲ ਰਹੇ।ਜਿਹੜੀ ਉਹਨਾਂ ਦੀ ਜਿਗਰੀ ਯਾਰੀ ਸੀ, ਵਰਿਆਮ ਸਿੰਘ ਸੰਧੂ ਯਾ ਜਗਦੀਸ਼ ਵਰਿਆਮ ਜੀ।, ਕਿ ਉਹ ਜਗਦੀਸ਼ ਸਿੰਘ ਵਰਿਆਮ ਜੀ ਨੂੰ ਸ਼ਰਧਾਜ਼ਲੀ ਭੇਂਟ ਕਰਨ।

ਵਰਿਆਮ ਸਿੰਘ ਸੰਧੂ:

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ 'ਚ ਬੈਠੀ ਸਾਧ ਸੰਗਤ।

ਬੁਲਾਰੇ, ਬੋਲ ਕੇ ਗਏ ਨੇ ਬੜੀਆਂ ਖੂਬਸੂਰਤ ਗਲ੍ਹਾਂ ਕੀਤੀਆਂ ਨੇ ਮੇਰੇ, ਪਿਆਰੇ ਮਿੱਤਰ, ਖੂਬਸੂਰਤ ਤੇ ਖੂਬਸੀਰਤ ਇਨਸਾਨ, ਸ੍ਰ ਜਗਦੀਸ਼ ਸਿੰਘ ਜੀ ਵਰਿਆਮ ਬਾਰੇ। ਇਹ ਵੀ ਕਿਹਾ ਗਿਆ ਕਿ, ਸਤਿਗੁਰੂ, ਇਸ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ।

ਕਈ ਵਾਰ, ਕੁਦਰਤ, ਬੜੇ ਅਜੀਬ ਸੰਕੇਤ ਕਰਦੀ ਹੈ। ਉਹਨਾ ਸੰਕੇਤਾ ਨੂੰ, ਵੇਖਣਾ, ਉਹਨਾ ਨੂੰ ਸਮਝਣਾ, ਉਹਨਾ ਦੇ ਡੂੰਘ ਵਿਚ ਉਤਰਨਾ, ਤੁਹਾਡੀ ਨਜ਼ਰ ਦੇ ਵਿਚ ਹੀ ਪਿਆ ਹੁੰਦਾ। ਇਹ ਤੁਹਾਡੇ

ਸਾਹਮਣੇ ਖੱਬੇ ਹੱਥ ਸ੍ਰੀ ਹਰਮੰਦਿਰ ਸਾਹਿਬ ਜੀ ਦੀ ਤਸਵੀਰ ਹੈ, ਹਰਿਆਵਲ ਹੈ। ਇਹਦੇ ਉਤੇ ਕੁਝ ਚਿਰ ਪਹਿਲਾ ਸੰਤ ਜਗਦੀਸ਼ ਸਿੰਘ ਹੁਰਾਂ ਦੇ ਨਾਂ ਦੀ ਫਲੈਕਸ ਲਗੀ ਹੋਈ ਸੀ। ਉਹ ਇਕ ਵਾਰ ਡਿੱਗ ਪਈ ਫੇਰ ਉਹਨੂੰ ਜੋੜਣ ਦੀ ਕੋਸ਼ਿਸ਼ ਕੀਤੀ ਗਈ, ਉਹ ਦੂਜੀ ਵਾਰ ਡਿੱਗੀ ਤੀਜੀ ਵਾਰ ਡਿਗੀ ਤੇ ਦੋਸਤਾਂ ਨੇ ਉਹਨੂੰ ਸਮੇਟ ਕੇ ਇਕ ਨੁੱਕਰ ਵਿਚ ਰੱਖ ਦਿੱਤਾ।

ਮੈਨੂੰ ਲਗਾ, ਜਗਦੀਸ਼ ਸਿੰਘ ਹੁਰੀਂ ਕਹਿ ਰਹੇ ਨੇ, ਭਾਈ, ਤੁਸੀ ਇਸ ਹਰੀਮੰਦਰ ਦੇ ਉਤੇ ਮੇਰੀ ਤਸਵੀਰ ਕਿਓਂ ਲਓਂਦੇ ਪਏ ਹੋ ।ਮੈਂ ਤਾਂ, ਆਪਣੀ ਤਸਵੀਰ ਤੋ ਉਤਰ ਕੇ ਹਰੀਮੰਦਰ ਦੇ ਚਰਨਾਂ ਵਿਚ ਜਾ ਬਿਰਾਜਿਆਂ ਹਾਂ, ਮੈਂ ਸਤਿਗੁਰੂ ਜੀ ਦੇ ਚਰਨਾਂ ਵਿਚ ਜਾ ਬਿਰਾਜਿਆਂ ਹਾਂ, ਤੁਹਾਡੇ ਦਿਲ ਦੇ ਵਿਚ ਜ਼ੱਰਾ ਜ਼ੱਰਾ ਕਰਕੇ ਜਾ ਬਿਰਾਜਿਆਂ, ਮੈਨੂੰ ਵਖਰਾ ਕਰਕੇ ਕਿਉਂ ਟੰਗਦੇ ਹੋ,ਇਹ ਮੈਨੂੰ ਗੱਲ ਨਜ਼ਰ ਆਈ।

ਸੰਤ ਜਗਦੀਸ਼ ਸਿੰਘ ਹੁਰਾਂ ਨਾਲ, ਮੇਰੇ ਬਹੁਤ ਨਜ਼ਦੀਕੀ ਸੰਬਧ ਸਨ।ਉਹ ਮੇਰਾ, ਜ਼ਿਗਰੀ ਯਾਰ ਜਿਵੇਂ ਗੁਰਭੇਜ ਨੇ ਕਿਹਾ, ਜ਼ਿਗਰੀ ਯਾਰ ਵੀ ਸਨ। ਮੇਰੇ ਵਡੇ ਭਰਾ ਵੀ ਸਨ।ਮੇਰੇ ਪਰਿਵਾਰ ਦਾ ਹਿੱਸਾ ਵੀ ਸਨ। ਉਹਨਾ ਦੀ ਪਤਨੀ ਮੇਰੀ, ਸਕੀਆ ਭੈਣਾਂ ਵਰਗੀ ਸੀ।ਉਹਨਾ ਦੀਆਂ ਧੀਆਂ ਮੇਰੀਆ ਧੀਆਂ ਸਨ।ਉਹਨਾ ਦੇ ਜਵਾਈ ਮੇਰੇ ਜਵਾਈ ਸਨ। ਉਹਨਾ ਦਾ ਭਰਾ ਭਰਜਾਈਆ ਭੈਣ ਭਣਵਈਏ ਮੇਰੇ ਆਪਣੇ ਸਨ। ਤੇ ਸਭ ਤੋ ਵੱਡੀ ਗੱਲ ਸੀ, ਜਿਥੇ ਜਗਦੀਸ਼ ਸਿੰਘ ਨੇ ਮੈਨੂੰ ਇਹ ਸਾਰੇ ਰਿਸ਼ਤੇ ਦਿੱਤੇ, ਉਥੇ ਮੈਨੂੰ, ਉਹਨੇ ਕਿਹਾ ਕੇ, ਇਹ ਮੇਰਾ ਪਰਿਵਾਰ ਸਾਰਾ ਤੇਰਾ ਪਰਿਵਾਰ ਹੈ, ਤੇ ਉਥੇ ਮੈਨੂੰ ਉਹਨੇ, ਆਪਣੇ ਗੁਰੂ ਵੀ ਦੇ ਦਿੱਤੇ ਆਪਣੇ ਸਤਿਗੁਰੂ ਵੀ ਦੇ ਦਿੱਤੇ ਕਿ, ਇਹ ਵੀ ਤੇਰੇ ਨੇ ਇਹਨਾਂ ਦੇ ਚਰਨਾਂ ਵਿਚ ਹੁਣ ਨਤਮਸਤਕ ਹੋਣਾ ਤੇਰਾ ਫਰਜ਼ ਬਣਦਾ ਹੈ।

ਜੇ, ਜਗਦੀਸ਼ ਸਿੰਘ ਮੇਰੀ ਜਿੰਦਗੀ'ਚ ਨਾ ਆਉਂਦਾ, ਮੈਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਨਾ ਕਰ ਸਕਦਾ। ਮੈਂ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਦਰਸ਼ਨ ਨਾ ਕਰ ਸਕਦਾ।ਮੈਂ ਨਾਮਧਾਰੀ ਇਤਿਹਾਸ ਦੇ ਬਾਰੇ ਤਰਦੀ ਤਰਦੀ ਜਾਣਕਾਰੀ ਤਾ ਜਰੂਰ ਰਖਦਾ ਹੁੰਦਾ ਪਰ ਇਸ ਦੇ ਡੂੰਘ ਵਿਚ ਉਤਰ ਕੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ, ਆਤਮਾ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਤਮਾ ਨਾਲ, ਜੁੜਣ ਦੀ ਕੋਸ਼ਿਸ਼ ਨਾ ਕਰ ਸਕਦਾ।

ਜਗਦੀਸ਼ ਸਿੰਘ, ਮੇਰਾ, ਤੇ ਗੁਰੂ ਘਰ ਦਾ ਵਿਚੋਲਾ ਸੀ।ਉਹਨੇ ਮੈਨੂੰ ਗੁਰੂ ਘਰ ਨਾਲ ਜੋੜਿਆ।

ਮੇਰਾ ਉਹ ਯਾਰ ਸੀ, ਐਨਾ ਪਿਆਰਾ, ਜਿਵੇਂ ਜ਼ਿਕਰ ਕੀਤਾ ਹੈ, ਵਰਿਆਮ ਸਿੰਘ ਸੰਧੂ ਤੇ ਜਗਦੀਸ਼ ਸਿੰਘ ਵਰਿਆਮ। ਮੈਂ, ਜਿਹੜੇ, ਉਹ ਅੰਕ ਦਾ ਹਵਾਲਾ ਦੇ ਰਹੇ ਸਨ ਸੰਤ ਹਰਪਾਲ ਸਿੰਘ ਜੀ ਮੈਂ ਵੀ ਗਡੀ'ਚ ਰੱਖ ਕੇ ਲਿਆਆਂ । ਨਾਲ ਨਾਲ ਵਿਚੋਂ ਮੈਂ ਫੋਲ ਫੋਲ ਕੇ ਕੁਝ ਗਲ੍ਹਾਂ ਪੜ੍ਹਦਾ ਪਿਆ ਸਾਂ।

ਗੁਰਬਚਨ ਸਿੰਘ ਭੁੱਲਰ ਸਾਡੇ ਬੜੇ ਵੱਡੇ ਲੇਖਕ ਨੇ, ਮੇਰੇ ਮਿੱਤਰ ਪਰਮ ਵੀਰ ਵੱਡੇ ਭਰਾ, ਉਹਨਾਂ ਬੜੇ ਖੂਬਸੂਰਤ ਅੰਦਾਜ ਵਿਚ ਸਾਡੀ ਰਿਸ਼ਤਗੀ ਨੂੰ ਕੁਝ ਇਸ ਤਰ੍ਹਾਂ ਬਿਆਨ ਕੀਤਾ, ਥੋੜੇ ਜਿਹੇ ਮਜਾਹੀਏ ਢੰਗ ਦੇ ਨਾਲ। ਉਹ ਕਹਿੰਦੇ ਨੇ, ਮੈਨੂੰ ਨੀ ਉਹ ਮੁਹਾਵਰਾ ਚੇਤੇ ਆਉਂਦਾ ਜਿਹਦੇ ਵਿਚ ਕਿਹਾ ਜਾਂਦਾ ਕਿ ਫਲਾਣਾ ਬੰਦਾ ਫਲਾਣੇ ਨੂੰ ਸੌ ਵਲ ਭੰਨ ਕੇ ਮਿਲ ਪੈਂਦਾ ਹੈ। ਪਰ ਇਹ ਕਿ, ਜਗਦੀਸ਼ ਸਿੰਘ ਵਰਿਆਮ ਤੇ ਵਰਿਆਮ ਸਿੰਘ ਸੰਧੂ ਕੁਝ ਇਸ ਤਰੀਕੇ ਨਾਲ ਹੀ ਇਕ ਦੂਜੇ ਨੂੰ ਮਿਲੇ ਨੇ।, ਤੇ ਅਸਲੀ ਗੱਲ ਉਹਨੇ ਜਿਹੜੀ ਅਗੇ ਕਹੀ, ਉਹ ਕਹਿੰਦਾ, ਜਿਹਨੂੰ ਕਿਹਾ ਜਾਂਦਾ ਨਾ ਕੇ ਅੰਗਰੇਜ਼ੀ ਵਿਚ, 'ਮੇਡ ਫਾਰ ਈਚ ਅਦਰ', ਇਹ ਇਕ ਦੂਜੇ ਲਈ ਬਣੇ ਹੋਏ ਨੇ।

ਇਕ ਵਾਰ ਲੁਧਿਆਣੇ ਕਿਸੇ ਕਾਂਨਫਰੰਸ ਵਿਚ ਕੋਈ ਨਵਾ ਲੇਖਕ ਸੀ। ਮੈਂ ਤੇ ਸੰਤ ਜੀ ਖੜੋਤੇ, ਤੇ ਆ ਕੇ ਮੈਨੂੰ ਕਹਿੰਦਾ, ਸਤਿ ਸ੍ਰੀ ਅਕਾਲ ਜੀ ।ਮੈਂ ਵਰਿਆਮ ਨੂੰ ਆਪਣੀਆ ਪੰਜ ਗ਼ਜ਼ਲਾ ਭੇਜ ਦਿਤੀਆ ਨੇ ਛਾਪ ਦਿਓ, ਕਿਰਪਾ ਕਰਕੇ। ਮੈਂ ਕਿਹਾ, ਜੀ, ਜੇ ਵਰਿਆਮ'ਚ ਗ਼ਜ਼ਲਾ ਛਪਵਾਉਣੀਆ ਨੇ ਤੇ ਉਹ ਤਾਂ ਫੇਰ ਇਹ ਵਰਿਆਮ ਖੜੇ ਨੇ, ਤੇ ਉਹ ਮੈਨੂੰ ਕਹਿੰਦਾ, ਨਹੀ ਤੁਸੀ ਨਹੀ ਉਹਦੇ ਐਡੀਟਰ! ਮੈਂ ਕਿਹਾ ਨਹੀ ਇਹ ਜਗਦੀਸ਼ ਸਿੰਘ ਵਰਿਆਮ ਹੁਰੀਂ, ਉਹਦੇ ਐਡੀਟਰ ਨੇ। ਮੈਂ ਇਹਨਾਂ ਦਾ ਸੇਵਕ ਆਂ ਮੈਂ ਇਹਨਾਂ ਦਾ ਸਹਾਇਕ ਆਂ।ਇਸ ਤਰ੍ਹਾਂ ਦਾ ਭੁਲੇਖਾ ਵੀ ਲਗ ਜਾਂਦਾ ਸੀ।

ਰਿਸ਼ਤਗੀ ਕੁਝ ਇਸ ਤਰ੍ਹਾਂ ਦੀ ਸੀ। ਮੇਰੀ ਮਾਂ ਨੇ, ਮੇਰੀ ਮਾਂ ਨੇ ਕਹਿਣਾ, ਆਪਣੇ ਪਿੰਡ, ਜਦੋ ਉਹਨੇ ਮਿਲਨ ਵਾਸਤੇ ਆਉਣਾ,

"ਮੈਂ ਨਾ, ਜਦੋ ਅਖਬਾਰ ਵਿਚ ਚਿੱਟੀ ਪੱਗ ਦੇਖਦੀ ਆਂ ਨਾ, ਤੇ ਮੈਂ ਦੇਖਦੀ ਆਂ, ਧਿਆਨ ਨਾਲ, ਜਗਦੀਸ਼ ਸਿੰਘ ਹੁੰਦਾ, ਤੇ ਫੇਰ ਮੈਂ, ਲਾਗੇ ਪਾਸੇ ਦੂਜੀਆਂ ਤਸਵੀਰਾ ਵੱਲ ਦੇਖਦੀ ਆਂ, ਜਿਥੇ ਜਗਦੀਸ਼ ਸਿੰਘ ਆਂ ਉਥੇ ਤੂੰ ਤੇ ਫੇਰ ਹੋਵੇਗਾਂ ਹੀ ਹੋਵੇਗਾਂ, ਫੇਰ ਮੈਂ ਤੇਰੀ ਤਸਵੀਰ ਵੀ ਲਭਦੀ ਆਂ।"

ਇਹ ਸਾਡੀ ਰਿਸ਼ਤਗੀ ਸੀ।

ਪਿਛਲੇ ਵੀਹ ਸਾਲ ਜਿਥੇ ਜਗਦੀਸ਼ ਸਿੰਘ ਹੁਰੀਂ ਕਿਸੇ ਕਾਂਨਫਰੰਸ'ਚ ਜਾਂਦੇ ਸਨ।ਕਿਸੇ ਸਾਹਿਤਕ ਸਮਾਗਮ'ਚ ਜਾਂਦੇ ਸਨ।ਕੋਈ ਸਮਾਗਮ ਕਰਵਾਉਂਦੇ ਸਨ ਤੇ ਮੈਂ, ਉਹਨਾ ਦਾ ਗੜਵਈ ਹੁੰਦਾ ਸੀ ਨਾਲ। ਉਹਨਾ ਦੇ ਨਾਲ ਨਾਲ ਤੁਰਦਾ ਸੀ। ਜਗਦੀਸ਼ ਸਿੰਘ ਹੁਰਾਂ ਦੀ, ਸ਼ਖਸੀਅਤ ਬਾਰੇ, ਬਹੁਤ ਗਲਾਂ ਕੀਤੀਆ ਗਈਆਂ ਔਰ

ਉਹਨਾ ਦੀ ਲਿਖਤ ਬਾਰੇ,ਉਹਨਾ ਦੀ ਆਤਮਿਕ ਅਮੀਰੀ ਬਾਰੇ ਗਲ੍ਹਾ ਕਰਕੇ ਗਏ ਨੇ, ਹੰਸਪਾਲ ਹੋਰੀਂ। ਮੈਂ, ਉਹਨਾ ਦੇ ਬਾਰੇ, ਜਦੋ ਗੱਲ ਕਰਦਾ ਆਂ, ਤੁਸੀ ਗੱਲ ਕੀਤੀ ਉਹਨਾ ਦੀ ਲਿਖਤ ਦੀ, ਖਿੱਲਰੇ ਪਤਰੇ ਦੀ। ਖਿੱਲਰੇ ਪਤਰੇ ਜਿਹੜੇ ਮੇਰੇ ਘਰ ਟੈਰਸ ਤੇ ਧੁੱਪੇ ਅਸੀਂ ਸਿਆਲ ਦੇ ਦਿਨਾ'ਚ ਬੈਠੇ ਸਾਂ। ਸੰਤ ਜੀ ਮੈਨੂੰ ਬਿਰਤਾਂਤ ਸੁਣਾਉਂਦੇ ਪਏ ਨੇ।ਕਿਵੇ, ਢੇ ਤੋਂ ਕਾਫਿਲਾ ਤੁਰਿਆ, ਕਿਵੇਂ ਤੁਰਦਾ ਤੁਰਦਾ ਕਿਹੜੇ ਸੰਕਟਾਂ ਚੋ ਲੰਘਦਾ ਲੰਘਦਾ ਭਾਰਤ ਪਹੁੰਚਿਆ ਸੀ ਅਸੀ ਜਲੰਧਰ ਕਿਵੇਂ ਪਹੁਚੇ। ਮੈਂ ਕਿਹਾ ਸੰਤ ਜੀ, ਇਹ ਬਿਰਤਾਂਤ ਲਿਖਿਆ ਜਾਣਾ ਚਾਹੀਦਾ ਹੈ। ਉਹ ਕਹਿੰਦੇ ਛੱਡੋ ਜੀ। ਮੈਂ ਕਿਹਾ ਨਹੀ ਇਹ ਲਿਖਣਾ ਪਵੇਗਾ ਤੁਹਾਨੂੰ ਔਰ ਅਗਲੇ ਮਹੀਨੇ ਜਦੋਂ ਵਰਿਆਮ ਆਵੇ ਇਹਦੀ ਪਹਿਲੀ ਕਿਸ਼ਤ ਜਿਹੜੀ ਹੈ ਕਿ ਨਹੀ, ਉਹ ਛਪੀ ਹੋਣੀ ਚਾਹੀਦੀ ਹੈ ਤੇ ਮੈਂ ਉਹਦੇ ਬਾਰੇ ਤੁਹਾਨੂੰ ਦੋ ਪੈਰੇ ਲਿਖ ਕੇ ਦਵਾਗਾਂ ਕਿ ਮੈਂ ਇਹਨਾਂ ਨੂੰ ਬੇਨਤੀ ਕੀਤੀ ਆ ਕਿ ਇਹ ਪਹਿਲੀ ਕਿਸ਼ਤ ਛਾਪ ਰਹੇ ਨੇ ਤੇ ਬਾਕੀ ਇਹ ਮੁਕੰਮਲ ਕਰਨਗੇ। ਉਹਨਾ ਨੇ ਮੇਰੀ ਬੇਨਤੀ ਪ੍ਰਵਾਨ ਕਰ ਲਈ ਔਰ ਸੱਚ ਜਾਣਿਓ ਕੁਝ ਗਲ੍ਹਾਂ ਨਾ, ਮਗਰੋਂ ਅਸੀ ਰਸਮੀ ਕਰਦੇ ਆਂ ਜਦੋ ਬੰਦਾ ਚਲੇ ਜਾਂਦਾ।ਇਹ ਰਸਮੀ ਗੱਲ ਕੋਈ ਹੈਗੀ। ਦੇਸ਼ ਦੀ ਵੰਡ ਏਡਾ ਵੱਡਾ ਦੁਖਾਂਤ ਸੀ, ਸਾਡੇ ਮੁਲਕ ਦਾ ਉਹਦੇ ਬਾਰੇ ਪੰਜਾਬੀ ਵਿਚ ਜਿਸ ਤਰ੍ਹਾਂ ਦੀਆ ਪਰਮਾਣਿਕ ਰਚਨਾਵਾਂ ਚਾਹੀਦੀਆ ਨੇ ਉਹ ਸਾਨੂੰ ਲਭਦੀਆਂ ਨਹੀ। ਕੁਲਵੰਤ ਸਿੰਘ ਵਿਰਕ ਦੀਆ ਦੋ ਚਾਰ ਕਹਾਣਿਆ ਨੇ। ਮਹਿੰਦਰ ਸਿੰਘ ਸਰਨਾ ਦੀਆ ਜਾਂ ਕਿਸੇ ਨੇ ਇੱਕ ਇੱਕ ਦੋ ਦੋ ਕਹਾਣੀਆ ਲਿਖੀਆਂ ਨੇ।ਪਰ ਜਿਨ੍ਹੀ ਪਰਮਾਣਿਕਤਾ ਦੇ ਨਾਲ ਦੇਸ਼ ਦੀ ਵੰਡ ਦਾ ਦੁਖਾਂਤ ਉਸ ਕਾਫਲੇ ਦੇ ਪ੍ਰਸੰਗ ਦੇ ਵਿਚ, ਸੰਤ ਜਗਦੀਸ਼ ਸਿੰਘ ਹੁਰਾ ਨੇ ਲਿਖਿਆ ਹੈ ਇਹਨਾਂ ਖੁਬਸੂਰਤ, ਇਨ੍ਹਾ ਪਰਮਾਣਿਕ, ਇਨ੍ਹਾ ਦਿਲ ਨੂੰ ਹਲੂੰਣ ਦੇਣ ਵਾਲਾ ਪ੍ਰਸੰਗ ਪੰਜਾਬੀ ਵਿਚ ਅੱਜ ਤੱਕ ਹੋਰ ਕਿਤੇ ਨਹੀ ਸਾਨੂੰ ਪੜ੍ਹਨ ਨੂੰ ਮਿਲਦਾ।

ਜਗਦੀਸ਼ ਸਿੰਘ, ਇਕ ਬਹੁਤ ਭਰੀ ਪੂਰੀ ਸਖਸ਼ੀਅਤ ਸਨ। ਉਹਨਾਂ ਬਾਰੇ ਮੈਂ ਕਹਿੰਦਾ ਹੁੰਦਾ ਸਾ ਕਿ ਸ਼ਾਂਤ, ਭਰ ਵਗਦੇ ਦਰਿਆ ਨੇ।ਕੰਢਿਆ ਤੋ ਉੱਛਲਨਾ ਨਹੀ, ਊਣੇ ਹੋਣਾ ਨਹੀ, ਕਿਉਂਕਿ ਊਣੇ ਹੈ ਹੀ ਨਹੀ ਸਨ ਉਹ। ਊਣੇ ਹੁੰਦੇ ਨੇ, ਜਿਹੜੇ ਸ਼ਿਕਵੇ ਸ਼ਿਕਾਇਤਾ ਕਰਦੇ ਨੇ। ਜਿਹੜੇ ਗਿਲੇ ਗੁਜ਼ਾਰੀਆ ਕਰਦੇ ਨੇ। ਸੰਤ ਜੀ ਦੇ ਚੇਹਰੇ ਉਤੇ ਸਦਾ ਇਕ ਮੁਸਕਰਾਹਟ, ਸਦਾ ਇਕ ਖੇੜ੍ਹਾ ਰਹਿੰਦਾ ਸੀ। ਸਦਾ ਇਕ ਜਲੌਅ ਰਹਿੰਦਾ ਸੀ।ਅਸੀ ਦੁਨਆਵੀ ਜੀਵ ਆ, ਜੇ ਕੋਈ ਬੰਦਾ ਨਹੀ ਚੰਗਾ ਲਗਦਾ ਕੋਈ ਗਲ ਚੰਗੀ ਨਹੀ ਲਗੀ ਅਸੀ ਬੁਰਾ ਵੀ ਕਹਿੰਦੇ ਆ, ਨਿੰਦਿਆ ਵੀ ਕਰਦੇ ਆ। ਉਹਨਾ ਕੋਲ ਬੈਠੇ ਹੋਣਾ, ਕਿਸੇ ਦੀ ਨਿੰਦਿਆ ਕਰਨੀ, ਉਹਨਾਂ ਨੂੰ ਵੀ ਪਤਾ ਹੋਣਾ, ਕਿਉਂਕਿ ਨਿੰਦਿਆ ਤਾ ਅਸੀ ਵੀ ਗੈਰ ਵਾਜ਼ਬ ਕਰਨ ਦੀ ਕੋਸ਼ਿਸ਼ ਨਹੀ ਸਾ ਕਰਦੇ ਕਿਉਂਕਿ ਸੰਤਾ ਦੇ ਨਾਲ ਰਹਿੰਦੇ ਸਾਂ। ਪਰ ਜਦੋ ਵਾਜ਼ਬ ਨਿੰਦਿਆ ਕਰਦੇ ਸਾਂ, ਤੇ ਉਹਨਾਂ ਨੇ ਮੰਦ ਮੰਦ ਮੁਸਕਰਾਈ ਜਾਣਾ ਅਗੋ ਮੋੜ ਕੋਈ ਨਹੀ ਦੇਣਾ।

ਮੈਂ ਆਖਣਾ, ਸੰਤ ਜੀ ਕੁਝ ਤੇ ਬੋਲੋਂ, ਮੈਨੂੰ ਝੂਠਾ ਹੀ ਕਹੋ, ਨਾ ਮੈਨੂੰ ਝੂਠਾ ਆਖਣਾ ਨਾ ਮੈਨੂੰ ਸੱਚਾ ਆਖਣਾ।

ਮਤਲਬ ਕੀ ਹੈ,ਏਡੀ ਸਹਜ ਸ਼ਖਸੀਅਤ, ਏਡੀ ਸੰਤ ਮਤੇ ਵਾਲੀ ਸਖਸ਼ੀਅਤ, ਮੈਂ ਧਰਮ ਈਮਾਨ ਨਾਲ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਖਲੋਕੇ ਇਹ ਗੱਲ ਕਹਿੰਦਾ ਪਿਆ। ਜਿੰਦਗੀ ਵਿਚ ਪਤਾ ਨਹੀ ਕਿੰਨੇ ਹਜਾਰਾਂ ਲੱਖਾ ਲੋਗ ਵੇਖੇ ਨੇ। ਦੋਸਤਾਂ ਦੇ ਦਾਇਰੇ ਵਿਚ ਵੀ, ਪਤਾ ਨਹੀ ਕਿਨ੍ਹੇ ਲੋਕ ਆਏ ਹੋਣਗੇ। ਮੈਂ, ਪੂਰੇ ਵਿਸ਼ਵਾਸ ਨਾਲ ਕਹਿ ਸਕਦਾ ਆਂ, ਕਿ ਜਿਸ ਤਰ੍ਹਾਂ ਦਾ ਮੁਕੰਮਲ ਇਨਸਾਨ ਮੈਨੂੰ ਸ੍ਰ ਜਗਦੀਸ਼ ਸਿੰਘ ਹੁਰਾ ਵਿਚੋ ਨਜ਼ਰ ਆਇਆ ਏ, ਅੱਜ ਤੱਕ ਮੈਨੂੰ ਹੋਰ ਕਿਸੇ ਵਿਚੋ ਦੀ ਨਜ਼ਰ ਨਹੀ ਆਇਆ। ਔਰ ਮੈਂ ਕੋਈ ਵਧਾ ਚੜ੍ਹਾ ਕੇ ਗੱਲ ਨਈ ਕਰਦਾ ਪਿਆ। ਕੋਈ ਨੁਕਸ ਲਭਣ ਦੀ ਕੋਸ਼ਿਸ਼ ਕਰਾਂ, ਲਭਦਾ ਈ ਨਈ ਮੈਨੂੰ। ਹੋਰਨਾਂ ਨੂੰ ਲਭਦੇ ਹੋ ਸਕਦੇ ਨੇ ਕਿਉਂਕਿ ਹਰੇਕ ਦੀ ਨਜ਼ਰ ਆਪਣੀ ਹੈ। ਮੈਨੂੰ ਉਹਨਾ ਚੋ ਅੱਜ ਤੱਕ ਕਦੀ ਕੋਈ ਨੁਕਸ ਨਹੀ ਸੀ ਲਭਾ, ਤੇ ਮੈਂ, ਉਹਨਾਂ ਦੀ ਸ਼ਖਸੀਅਤ ਦੇ, ਜਿਹੜੇ, ਸਾਤਵਿਕ ਰੰਗ ਸਨ, ਜਿਹੜੇ ਸੰਤਤਾਈ ਵਾਲੇ ਰੰਗ ਸਨ, ਮੈਂ ਸਦਾ ਚਾਹੁੰਦਾ ਰਿਹਾ ਕਿ ਸੰਤ ਜੀ, ਕੁਝ ਭੋਰਾ ਕ ਕਿਣਕਾ ਸਾਨੂੰ ਵੀ ਬਖਸ਼ ਦਿਓ। ਇਸੇ ਕਰਕੇ ਹੀ, ਇਸੇ ਕਰਕੇ ਮੈਂ ਉਦੋ ਲਿਖਿਆ ਸੀ ਜਿਹਦੇ ਬਾਰੇ ਜਿਕਰ ਕਰਕੇ ਗਏ ਨੇ ਸੰਤ ਹਰਪਾਲ ਸਿੰਘ ਜੀ, ਕਿ ਆਤਮਿਕ ਸ਼ੁੱਧਤਾ ਦੀ ਸਿਖਰ ਨੂੰ ਪ੍ਰਾਪਤ ਕਰਨ ਵਾਸਤੇ, ਅਸੀ ਅਕਸਰ ਕਹਿੰਦੇ ਆ, ਕਿ ਗੁਰੂ ਵਾਲੇ ਬਣੋ। ਗੁਰੂ ਵਾਲੇ ਬਣੋ। ਮੈਂ ਇਹ ਕਹਿੰਦਾ ਹੁੰਦਾ ਸੀ,

"ਓ ਭਾਈ, ਗੁਰੂ ਵਾਲੇ ਬਣਨਾ ਤੇ ਸ਼ਾਇਦ, ਬਹੁਤ ਔਖਾ ਈ ਹੋਵੇ, ਤੇ ਜੇ ਅਸੀ ਜਗਦੀਸ਼ ਸਿੰਘ ਵਰਗੇ ਈ ਬਣ ਜਾਈਏ ਤਾਂ ਵੀ ਕੋਈ ਛੋਟੀ ਗੱਲ ਨਹੀ ਹੈਗੀ"।

ਔਰ ਇਹ ਗਲ੍ਹਾਂ ਕੋਈ ਅੱਜ ਨਹੀ ਮੈਂ ਕਹਿੰਦਾ ਪਿਆ।ਇਹ ਗੱਲ੍ਹਾਂ ਮੈਂ ਅੱਜ ਤੋਂ 10-15 ਸਾਲ ਪਹਿਲਾ ਆਖੀਆਂ ਹੋਈਆ ਨੇ, ਪਹਿਲਾ ਲਿਖੀਆਂ ਹੋਈਆ ਨੇ। ਅੱਜ ਜਦੋ ਉਹ ਸਾਡੇ ਕੋਲੋਂ ਵਿਛੜ ਗਏ ਨੇ, ਸਾਡੀ ਭੈਣ ਜੀ ਚਲੇ ਗਏ, ਔਰ ਦੇਖੋ ਤੁਸੀ

ਜਿਸੁ ਪਿਆਰੇ ਸਿਉ ਨੇਹੁ।
ਤਿਸੁ ਆਗੈ ਮਰਿ ਚਲੀਐ॥

ਦੋਹਾਂ ਨੇ ਸਾਨੂੰ ਤਾਂ ਜਾਣ ਦਾ ਦੁਖ ਦਿੱਤਾ, ਧੀਆਂ ਨੂੰ ਦਿੱਤਾ,ਬੱਚਿਆ ਨੂੰ ਦਿਤਾ, ਭਰਾਵਾਂ-ਭੈਣਾਂ ਰਿਸ਼ਤੇਦਾਰਾਂ ਨੂੰ ਦਿੱਤਾ

ਪਰ ਆਪ ਇਕ ਦੂਜੇ ਦੇ ਦੁਖ ਨੂੰ ਬਿਨਾ ਜਾਣਿਆ ਹੀ ਤੁਰ ਗਏ। ਇਕ ਦੂਜੇ ਨੂੰ ਦੁਖ ਨਹੀਂ ਦਿਤਾ। ਇਹਨੂੰ ਕਹਿੰਦੇ ਨੇ

ਏਕ ਜੋਤਿ ਦੁਇ ਮੂਰਤੀ।

ਮੈਨੂੰ, ਜਿਵੇਂ ਸਾਧੂ ਸਿੰਘ ਕਿਸਾਨ ਹੋਰਾ ਨੇ ਕਿਹਾ ਆ, ਸੱਚ ਜਾਣਿਓ, ਮੈਂ ਜਦੋ ਭੈਣ ਜੀ ਦੀ ਅੰਤਿਮ ਅਰਦਾਸ ਵਿੱਚ ਵੀ ਸ਼ਾਮਿਲ ਹੋਇਆ ਸਾਂ ਉਦੋ ਵੀ ਮੈਨੂੰ ਇਹ ਕਿਹਾ ਗਿਆ ਸੀ ਰਾਣੇ ਹੋਣਾ ਵਲੋਂ ਕਿ, ਦੇਖਣ ਚਲੋ ਭਾਜੀ ਹੋਰਾ ਨੂੰ, ਮੈਂ ਕਿਹਾ ਸੀ,

"ਮੈਂ ਆਪਣੇ ਯਾਰ ਦੇ ਹੱਸਦੇ ਮੁਸਕੁਰਾਉਂਦੇ ਚਿਹਰੇ ਨੂੰ ਇਸ ਤਰ੍ਹਾਂ ਨਹੀ ਦੇਖਣਾ ਚਾਹੁੰਦਾ।"

ਮੈਂ ਨਈਂ ਗਿਆ।ਹੁਣ ਇਕ ਦਿਨ ਆਇਆ, ਸਾਡੀ ਧੀ ਰਜਵੰਤ ਕਹਿੰਦੀ ਐ,

" ਅੰਕਲ, ਡੈਡੀ ਨੂੰ ਜਰੂਰ ਦੇਖਣ ਜਾਓ ਤੁਸੀਂ,

ਸ਼ਾਇਦ ਤੁਹਾਨੂੰ ਹੀ ਉਡੀਕਦੇ ਹੋਣ"।

ਮੇਰਾ ਮਨ ਭਰ ਆਇਆ।ਮੈਂ ਤੇ ਮੇਰੀ ਪਤਨੀ ਦੇਖਣ ਗਏ।,__________, ਪਤਾ ਨਈ, ਸੱਚ ਏ ਕੇ, ਓਦੋ ਕਹਿੰਦੇ ਸਨ ਕਿ ਹੁਣ ਅਖ੍ਹਾਂ ਨਈ ਖੋਲਦੇ! ਜਦੋ ਦੇਖਿਆ ਮੈਂ ਤਾਂ ਆਪਣੀ ਪਤਨੀ ਨੂੰ ਕਿਹਾ,

"ਵੇਖ ਰਜਵੰਤ, ਮੇਰੇ ਯਾਰ ਦੀ ਕੀ ਹਾਲਤ ਹੋਈ, ਔਰ ਓਹਨਾਂ ਨੇ ਉਸੇ ਵੇਲੇ, ਐਨ ਅੱਖ੍ਹਾ ਖੋਲੀਆਂ, ਅੱਖ੍ਹਾ ਖੋਲੀਆਂ, ਮੇਰੀਆ ਅੱਖ੍ਹਾ'ਚ ਅੱਖ੍ਹਾ ਪਾਈਆਂ, ਤੇ ਮੈਨੂੰ ਲਗਾ, ਜਿਵੇਂ ਕਹਿ ਰਹੇ ਹੋਣ,

ਉਹ ਮੇਰਿਆ ਸੋਹਣਿਆ ਯਾਰਾ,

ਅੱਜ ਮੈਨੂੰ ਮਿਲਣ ਆਇਆਂ ਅੱਜ ਮੈਨੂੰ ਵੇਖਣ ਆਇਆਂ।ਜਿਵੇਂ ਉਲ੍ਹਾਮਾਂ ਦੇ ਰਹੀਆਂ ਹੋਣ।"

ਮੇਰਾ ਉਹ ਸੋਹਣਾ ਯਾਰ, ਮੇਰਾ ਉਹ ਜ਼ਿੰਦਾ ਯਾਰ, ਮੇਰੀ ਦੇਹ ਜਾਨ।

ਇਕ ਮੁਸਾਫਿਰ ਕੇ ਸਫਰ ਕੇ ਜੈਸੀ ਹੈ ਸਭ ਕੀ ਦੁਨੀਆ, ਕੋਈ ਜਲਦੀ ਮੇਂ ਕੋਈ ਦੇਰ ਮੇਂ ਜਾਨੇ ਵਾਲਾ।

ਉਸੇ ਰੁਖਸਤ ਤੋ ਕਿਆ, ਹਮੇਂ ਮਾਲੂਮ ਨਾ ਥਾ, ਘਰ ਸਾਥ ਹੀ ਲੇ ਗਿਆ ਘਰ ਛੋੜ ਕੇ ਜਾਨੇ ਵਾਲਾ॥

ਅੱਜ, ਮੈਨੂੰ ਇਸ ਤਰ੍ਹਾਂ ਮਹਿਸੂਸ ਹੁੰਦਾ ਏ, ਉਹਨਾਂ ਬਾਰੇ ਮੈਂ 10 ਦਿਨ ਬੋਲ ਸਕਦਾ। ਉਹਨਾਂ ਦੀ ਸਖਸ਼ੀਅਤ ਦੀਆਂ ਐਨੀਆਂ ਵਿਭਿੰਨ ਪਰਤਾਂ ਨੇ, ਉਹਨਾਂ ਦੀ ਲਿਖਤ ਦੀਆਂ ਗੱਲਾਂ, ਉਹਨਾਂ ਦੀ ਸਹਿਜਤਾ ਦੀਆਂ ਗੱਲਾਂ, ਉਹਨਾਂ ਦੀ ਸੰਗੀਤ ਨਾਲ ਪ੍ਰੇਮ ਦੀਆਂ ਗੱਲਾਂ, ਸਤਿਗੁਰੂ ਜੀ ਦੇ ਨਾਲ ਪ੍ਰੇਮ ਦੀਆਂ ਗੱਲਾਂ, ਅਨੇਕਾ ਗੱਲਾਂ ਕੀਤੀਆਂ ਜਾ ਸਕਦੀਆਂ ਨੇ, ਪਰ ਆਖਰੀ ਗੱਲ ਜਿਹੜੀ, ਮੇਰੀ ਕਰਨ ਨੂੰ ਜੀ ਕਰਦਾ। ਠੀਕ ਏ ਸਾਨੂੰ ਇਸ ਮੌਕੇ ਅਸੀ ਕਹਿੰਦੇਂ ਆ ਕੇ ਹੌਸਲਾ ਦੇਣਾ ਚਾਹੀਦਾ ਇਕ ਦੂਜੇ ਨੂੰ ਆਪਣੇ ਆਪ ਨੂੰ ਵੀ ਦੇਣਾ ਚਾਹੀਦਾ ਦੂਜੇ ਨੂੰ ਵੀ ਦੇਣਾ ਚਾਹੀਦਾ ਪਰ ਮੈਨੂੰ ਤਾਂ ਵਾਰਿਸ਼ ਸ਼ਾਹ ਦੀਆਂ ਸਤਰਾ ਆਉਂਦੀਆਂ ਨੇ

ਭਾਈ ਮਰਨ ਤੇ ਪੈਂਦੀਆ ਭੱਜ ਬਾਂਹੀ,

ਭਾਈ ਗਿਆ ਜੇਡੀ ਕੋਈ ਹਾਰ ਨਾਹੀ।

ਮੇਰੀ ਬਾਂਹ ਭੱਜ ਗਈ ਹੈ।

ਨਾਮਧਾਰੀ ਦਰਬਾਰ ਦਾ ਨਾਮਧਾਰੀ ਪੰਥ ਦਾ ਇਕ ਅਜਿਹਾ ਰਤਨ ਜਿਹੜਾ ਹੈ ਉਹ ਸਾਡੇ ਕੋਲੋਂ ਗੁਆਚ ਗਿਆ ਹੈ।ਜਿਸ ਨੇ ਐਨਾ ਸੰਤੁਲਨ ਬਣਾ ਕੇ ਰਖਿਆ ਹੋਇਆ ਸੀ ਪਤਾ ਨਹੀ, ਉਹ ਵਰਿਆਮ ਦੇ ਵਿੱਚ ਨਾਮਧਾਰੀ ਇਤਿਹਾਸ ਛਪਦਾ ਸੀ, ਨਾਮਧਾਰੀ ਵਿਚਾਰ ਛਪਦੇ ਸਨ ਤੇ ਨਾਲ ਦੇ ਨਾਲ ਕੁਝ ਸਾਹਿਤਕਾਰਾਂ ਨੂੰ ਵੀ ਛਾਪਿਆ ਜਾਂਦਾ ਸੀ। ਉਹਨਾਂ ਦੀ ਵਡਿਆਈ ਇਹ ਸੀ ਕਿ ਉਹਨਾਂ ਨਾਮਧਾਰੀਆਂ ਨੂੰ ਸਾਹਿਤ ਪੜ੍ਹਣ ਵਾਸਤੇ ਲਾ ਦਿਤਾ ਤੇ ਸਾਹਿਤਕਾਰਾਂ ਨੂੰ, ਨਾਮਧਾਰੀ ਪੰਥ ਦੇ ਨਾਲ ਪ੍ਰੇਮ ਕਰਨ ਦੀ ਜਾਚ ਸਿਖਾ ਦਿੱਤੀ।

ਮੈਂ ਤਾਂ ਆਪਣੀ ਗੱਲ ਕਰਦਾ ਪਿਆ ਆਂ ਨਾ। ਪਤਾ ਨਹੀ ਮੇਰੇ ਵਰਗੇ ਕਿਨ੍ਹੇ ਲੋਕਾਂ ਦੇ ਵਿਚੋਲੇ ਬਣਕੇ, ਸੰਤ ਜਗਦੀਸ਼ ਸਿੰਘ ਹੁਰਾਂ, ਨੇ ਨਾਮਧਾਰੀ ਪੰਥ ਦੇ ਨਾਲ, ਸ਼੍ਰੀ ਸਤਿਗੁਰੂ ਜੀ ਦੇ ਚਰਨਾਂ ਦੇ ਨਾਲ, ਕਿਨੇ ਲੋਕਾਂ ਨੂੰ ਜੋੜਿਆ ਹੋਵੇਗਾ। ਜਿਹਨੇ, ਏਨੇ ਲੋਕਾਂ ਨੂੰ, ਸਤਿਗੁਰੂ ਜੀ ਦੇ ਚਰਨਾਂ ਦੇ ਨਾਲ ਜੋੜਣ ਦੀ, ਏਨੀ ਵੱਡੀ ਮੁਹਿਮ, ਛੇੜੀ ਹੋਈ ਸੀ ,ਆਪਣੇ ਪਰਚੇ ਰਾਹੀਂ, ਆਪਣੇ ਵਿਹਾਰ ਰਾਹੀਂ, ਆਪਣੇ ਕਿਰਦਾਰ ਰਾਹੀਂ। ਮੇਰਾ ਵਿਸ਼ਵਾਸ ਹੈ,ਸਤਿਗੁਰੂ ਜੀ, ਆਪ ਉਹਨੂੰ ਕਿਉਂ ਨਾ ਆਪਣੇ ਚਰਨਾਂ ਨਾਲ ਜੋੜਣਗੇ।

ਮੈਨੂੰ ਲਗਦਾ ਹੈ, ਉਹਨਾਂ ਦੇ ਕੀਤੇ ਹੋਏ ਕੰਮਾਂ ਕਰਕੇ, ਉਹਨਾਂ ਦੀਆਂ ਕੀਤੀਆਂ ਹੋਈਆ ਕਰਨੀਆਂ ਕਰਕੇ, ਉਹਨਾਂ ਦੀ ਸਹਿਜ ਤੇ ਸੁੰਦਰ ਸਖਸ਼ੀਅਤ ਕਰਕੇ, ਉਹਨਾਂ ਦੀ ਨਾਮਧਾਰੀ ਪੰਥ ਨੂੰ ਦੇਣ ਕਰਕੇ, ਹੀ, ਸਤਿਗੁਰੂ ਜੀ ਨੇ ਉਹਨਾਂ ਨੂੰ ਪਿਛਲੇ ਸਮੇਂ ਵਿਚ ਆਪਣੇ ਗਲੇ ਲਾਇਆ ਸੀ। ਆਪਣੇ ਪਰਿਵਾਰ ਦਾ ਇੱਕ ਜੀਅ ਸਮਝਕੇ, ਆਪਣੇ ਪਰਿਵਾਰ ਦਾ ਇੱਕ ਪੁੱਤ ਸਮਝਕੇ, ਭੈਣੀ ਸਾਹਿਬ ਬੁਲਾਇਆ ਉਹਨਾਂ ਦਾ ਇਲਾਜ਼ ਕਰਵਾਇਆ,ਆਪਣੇ ਕੋਲ ਰੱਖਿਆ।

ਮੈਂ ਸਦਾ ਹੀ ਇਹ ਗੱਲ ਕਹਿੰਦਾ ਹੁੰਦਾ ਕਿ ਜੇ ਪੰਜਾਬ ਦੇ ਵਿਚ ਪੰਜਾਬੀ ਕੌਮ ਨੇ ਕੁਝ ਸਿਖਣਾ ਹੈ, ਤੇ ਉਹ ਨਾਮਧਾਰੀ ਪੰਥ ਦੇ ਕੋਲੋਂ ਸਿਖੇ।

ਅਸੀ ਤਾਂ ਅੱਜ ਕੱਲ ਆਪਣੇ ਆਪਣੇ ਘਰ'ਤੇ ਪਰਿਵਾਰ ਦੇ ਵਿਚ ਇਕ ਦੂਜੇ ਦੇ ਸਕੇ ਨਹੀ ਰਹਿ ਗਏ, ਪਰ, ਗੁਰੂ ਜੀ, ਸਾਰੇ ਨਾਮਧਾਰੀ ਪੰਥ ਨੂੰ ਆਪਣਾਂ ਪਰਿਵਾਰ ਸਮਝਕੇ, ਉਹਨਾਂ ਸਾਰਿਆਂ

ਨੂੰ ਆਪਣੇ ਸਕੇ ਪੁਤਾਂ ਦੇ ਵਾਂਗ ਪਿਆਰਦੇ ਨੇ,ਉਹਨਾਂ ਦੇ ਦੁਖ ਵਿਚ ਕੰਮ ਆਉਂਦੇ ਨੇ,ਉਹਨਾਂ ਦੀ ਧੀਰ ਧਰਾਉਂਦੇ ਨੇ। ਜਿਵੇਂ ਉਹਨਾਂ ਨੇ, ਸੰਤ ਜਗਦੀਸ਼ ਸਿੰਘ ਹੁਰਾ ਨੂੰ ਗਲ ਨਾਲ ਲਾਇਆ।ਸਾਡੀਆਂ ਧੀਆਂ ਨੂੰ, ਸਾਡੇ ਪ੍ਰੋਹਣਿਆ ਨੂੰ, ਸਾਡੇ ਪਰਿਵਾਰ ਨੂੰ ਗਲ ਨਾਲ ਲਾਇਆ। ਸਾਡੀ ਭੈਣ ਨੂੰ ਸਾਡੇ ਭਣਵਈਏ ਨੂੰ ਗਲ ਨਾਲ ਲਾਇਆ।

ਇਹ ਸਤਿਗੁਰੂ ਜੀ ਦੀ ਅਪਾਰ ਕ੍ਰਿਪਾਲਤਾ ਹੈ ਇਹਦੀ ਜਿਨ੍ਹੀ ਵੀ ਸ਼ਲਾਘਾ ਕੀਤੀ ਜਾਵੇ ਥੋੜ੍ਹੀ ਹੈ।

ਔਰ ਮੇਰੇ ਪਿਛੋਂ ਮੈਨੂੰ ਇਹ ਕਿਹਾ ਤੇ ਗਿਆ ਸੀ ਕੇ ਮੈਂ, ਕਿਉਂਕਿ ਮੈਂ ਪਰਿਵਾਰ ਦਾ ਜੀਅ ਆਂ ਆਪਣੇ ਆਪਦੇ ਵਿਚ, ਮੈਨੂੰ ਪਰਿਵਾਰ ਵਲੋਂ ਪਿਆਰ ਦਿਤਾ ਗਿਆ ਸਤਿਕਾਰ ਦਿਤਾ ਗਿਆ। ਉਹਨਾਂ ਨੇ ਮੈਨੂੰ ਕਿਹਾ ਸੀ ਕੇ, ਭੈਣ ਜੀ ਦੇ, ਅਰਦਾਸ ਦੇ ਮੌਕੇ ਵੀ ਮੈਂ ਪਰਿਵਾਰ ਵਲੋਂ ਆਈ ਸੰਗਤ ਦਾ ਧੰਨਵਾਦ ਕਰਾਂ। ਸੋ, ਇਹ, ਡਿਊਟੀ ਉਹਨਾਂ ਨੇ ਮੇਰੇ ਵਲੋਂ ਲਾਈ ਮੈਨੂੰ, ਤੇ ਮੈਂ, ਭਾਵੇਂ ਕੇ ਮੇਰੇ ਤੋ ਬਾਅਦ ਸਾਡੇ ਪਿਆਰੇ ਸ਼ਾਇਰ ਸਾਡੇ ਮਿੱਤਰ ਸੁਰਜੀਤ ਪਾਤਰ ਹੁਰੀਂ ਆਏ ਨੇ, ਉਹ ਜਰੂਰ ਕੁਝ ਕਹਿਣਗੇ।ਪਰ ਮੈਂ ਆਪਣਾਂ ਜਿਹੜਾ ਇਹ ਫਰਜ਼ ਹੈ। ਮੈਂ ਆਪਣੇ ਪਰਿਵਾਰ ਵਲੋਂ, ਨਰੈਣ ਸਿੰਘ ਹੁਰਾਂ ਵਲੋਂ, ਮਠਾਰੂ ਪਰਿਵਾਰ ਵਲੋਂ, ਆਪਣੀਆਂ ਧੀਆਂ ਵਲੋਂ, ਆਪਣੇ ਜਵਾਈਆਂ ਵਲੋਂ,ਸਾਰੇ, ਨਾਮਧਾਰੀ ਪੰਥ ਦਾ,ਸਾਰੇ ਸਾਹਿਤਕਾਰਾਂ ਵਿਦਵਾਨਾਂ ਦਾ, ਬਹੁਤ ਬਹੁਤ, ਸ਼ੁਕਰਗੁਜ਼ਾਰ ਹਾਂ ਧੰਨਵਾਦੀ ਹਾਂ ਕਿ ਤੁਸੀ ਇਸ ਮੌਕੇ ਸਾਡੇ ਦੁਖ ਵਿਚ ਸ਼ਰੀਕ ਹੋਏ । ਸਾਨੂੰ ਮੋਹਬੱਤ ਦਿਤੀ ਪਿਆਰ ਦਿਤਾ ਆਸ਼ੀਰਵਾਦ ਦਿਤਾ । ਸਾਡੇ ਸਿਰ ਦੇ ਉਤੇ ਜਿਹੜਾ ਦੁਖ ਦਾ ਪਹਾੜ ਡਿਗਿਆ ਸੀ ਉਹਦੇ ਉਤੋਂ ਕਿਨਕਾ ਕਿਨਕਾ ਚੁੱਕਕੇ ਏਸ ਭਾਰ ਨੂੰ ਹੌਲਾ ਕਰਨ ਦੀ ਤੁਸੀ ਖੇਚਲ ਕੀਤੀ । ਤੁਹਾਡਾ ਸਾਰਿਆਂ ਨੂੰ, ਤੁਹਾਡੇ ਅੰਦਰ ਬੈਠੇ ਹੋਏ ਸਤਿਗੁਰੂ ਜੀ ਨੂੰ ਨਮਸ਼ਕਾਰ।

ਬਹੁਤ ਬਹੁਤ ਧੰਨਵਾਦ। ਬਹੁਤ ਬਹੁਤ ਮਿਹਰਬਾਨੀ।

ਗੁਰਭੇਜ ਸਿੰਘ ਗੁਰਾਇਆ:

ਵਾਰਤਕ ਦੇ ਬਾਦਸ਼ਾਹ,,, ਵਰਿਆਮ ਸਿੰਘ ਸੰਧੂ ਹੁਰਾਂ ਦਾ ਬਹੁਤ ਬਹੁਤ ਧੰਨਵਾਦ।

ਹੁਣ ਮੈਂ ਬੇਨਤੀ ਕਰਾਗਾਂ ਪਦਮ ਸ਼੍ਰੀ, ਸੁਰਜੀਤ ਪਾਤਰ ਜੀ ਨੂੰ ਕਿ ਉਹਵੀ ਜਗਦੀਸ਼ ਸਿੰਘ ਵਰਿਆਮ ਜੀ ਨੂੰ ਆਪਣੇ ਸ਼ਰਧਾਜ਼ਲੀ ਭੇਂਟ ਕਰਨ।

ਸੁਰਜੀਤ ਪਾਤਰ:

ਸਤਿਗੁਰ, ਉਦੈ ਸਿੰਘ ਜੀ ਦੀ, ਹਜ਼ੂਰੀ ਵਿਚ, ਤੇ, ਓਸ, ਸਾਡੇ ਬਹੁਤ, ਪਿਆਰੇ, ਰੰਗਲੇ, ਸੱਜਣ, ਜਗਦੀਸ਼ ਸਿੰਘ, ਹੁਰਾਂ ਦੀ ਅੰਤਿਮ ਅਰਦਾਸ ਵਿਚ ਸ਼ਾਮਿਲ ਸਾਧ ਸੰਗਤ ਜੀ। ਦਿਲ ਤਾਂ ਇਹੀ ਕਰਦਾ ਸੀ ਕਿ, ਓਸ, ਇਕ ਇਹੋ ਜਹੀ, ਸਖਸ਼ੀਅਤ ਬਾਰੇ, ਸਾਡਾ, ਜਾਦੂ ਬਿਆਨ, ਅਫਸਾਨਾ ਨਿਗਾਰ, ਸਾਡਾ ਵਿਸਥਾਰ ਨੂੰ, ਇਨ੍ਹੀ ਬਰੀਕੀ ਨਾਲ ਪਕੜਨ ਵਾਲਾ, ਕਹਾਣੀਕਾਰ, ਵਾਰਤਕਕਾਰ, ਵਰਿਆਮ ਸੰਧੂ, ਨੂੰ ਸੁਣਦੇ ਜਾਈਏ। ਉਹਦੇ ਸੁਣਦਿਆਂ, ਇਕ ਤਰ੍ਹਾਂ ਉਹ ਚਿਹਰਾ ਸਾਨੂੰ ਦਿਖਦਾ ਸੀ ਹਰ ਪਲ ਉਹਦੇ ਹਰੇਕ ਵਾਕ ਚੋ, ਉਹ ਸੰਤ ਚਿਹਰਾ ਸਾਨੂੰ ਨਜਰ ਆਉਂਦਾ ਸੀ।

ਜਗਦੀਸ਼ ਹੁਰਾ ਦੀ ਵਿਦਾ ਨਾਲ ਇਕ, ਜਗਦੀਸ਼ ਜਿਵੇਂ ਸਫੀਰ ਸੀ ।ਨਾਮਧਾਰੀ, ਦਰਬਾਰ ਦਾ ਸਾਹਿਤਕ ਦੁਨੀਆ ਵਿਚ ਇਕ ਉਹ ਸਫੀਰ ਸੀ ਜਿਹਦੇ ਕਰਕੇ ਬਹੁਤ ਸਾਹਿਤਕਾਰ, ਇਸ ਦਰਬਾਰ ਨਾਲ ਜੁੜੇ ਔਰ ਜਿਵੇ ਵਰਿਆਮ ਨੇ ਵੀ ਕਿਹਾ ਕਿ ਉਹ ਪੁਲ ਸੀ, ਇਕ। ਬਹੁਤ, ਇਸ ਪਖੋਂ, ਖੁਸ਼ਨਸੀਬ ਵੀ ਸੀ ਕਿ ਉਹ, ਇਸ ਇਕ ਮਹਾਨ ਦਰਬਾਰ ਦਾ ਇਕ, ਰਤਨ ਸੀ। ਉਹ ਇਸ ਪਖੋਂ ਵੀ ਖੁਸ਼ਨਸੀਬ ਸੀ ਕਿ ਓਹਨੂੰ ਵਰਿਆਮ ਸਿੰਘ ਸੰਧੂ ਵਰਗਾ, ਇਕ ਦੋਸਤ, ਜਿਸ ਨੇ ਉਹਦੀ ਸਖਸ਼ੀਅਤ ਦਾ, ਹਰੇਕ ਪਲ, ਹਰੇਕ ਤੇਵਰ, ਆਪਣੀ ਵਾਰਤਕ'ਚ, ਉਹਦੇ ਅਕਸ ਸਾਂਭੇਂ।

ਮੈਂ, ਚੰਡੀਗੜ੍ਹ ਤੋਂ ਕਿਉਂਕਿ ਇਕ ਸਮਾਗਮ ਵਿਚ ਥੋੜ੍ਹਾ, ਲੇਟ ਸ਼ੁਰੂ ਹੋਣ ਕਰਕੇ, ਦੇਰ ਨਾਲ ਆਇਆ ਏਸ ਗੱਲ ਦੀ ਮੈਂ ਖਿਮਾਂ ਵੀ ਮੰਗਦਾ ਤੇ ਮੈਂ ਸਿਰਫ, ਦੋ ਤਿੰਨ ਮੇਰੇ ਕੋਲ, ਤੁਕਾਂ ਸੀ ਜਿਹੜੀਆ ਮੈਨੂੰ ਏਥੇ ਬੈਠਿਆ ਬੈਠਿਆ ਯਾਦ ਆਈਆਂ ਕਿ ਜਿਹੜੀਆ ਮੈਂ ਓਸ ਪਿਆਰੇ, ਪਿਆਰੀ ਸਖਸ਼ੀਅਤ, ਆਪਣੇ ਪਿਆਰੇ ਵੀਰ, ਆਪਣੇ ਯਾਰ, ਨੂੰ ਸੰਬੋਧਨ ਕਰਦਾ ਕੇ

ਤੇਰੀ ਵਿਦਾ ਤੇ ਬਸੰਤ ਰੁੱਤ ਸੀ, ਤੇਰੀ ਵਿਦਾ ਤੇ ਬਸੰਤ ਰੁੱਤ ਸੀ,

ਤੇ ਉਸ ਤੋ ਅਗੇ ਅਨੰਤ ਰੁਤ ਸੀ। ਉਹ ਸ਼ਖਸ਼ ਸੀ ਇਕ ਮੋਹਬਤੀ ਮੌਸਮ,

ਉਹ ਸਖਸ਼ ਤਾਂ ਕੋਈ ਸੰਤ ਰੁਤ ਸੀ, ਤੇਰੀ ਵਿਦਾ ਤੇ ਬਸੰਤ ਰੁੱਤ ਸੀ॥

ਸੋ ਇਹਨਾਂ ਸ਼ਬਦਾ ਨਾਲ, ਮੈਂ ਓਸ, ਪਿਆਰੀ ਸਖਸ਼ੀਅਤ, ਪਿਆਰੇ ਸਾਹਿਤਕਾਰ, ਪਿਆਰੇ ਦੋਸਤ ਲਈ ਆਪਣੇ ਪਿਆਰ ਦੇ ਫੁੱਲ, ਸਤਿਕਾਰ ਦੇ ਫੁੱਲ ਅਰਪਿਤ ਕਰਦਾ ਹਾਂ ਔਰ ਆਪ ਸਬ ਜੀ ਦਾ, ਸਾਧ ਸੰਗਤ ਦਾ ਬਹੁਤ ਬਹੁਤ ਧੰਨਵਾਦ ਕਰਦਾ, ਧੰਨਵਾਦ।

ਗੁਰਭੇਜ ਸਿੰਘ ਗੁਰਾਇਆ:

ਬਹੁਤ ਬਹੁਤ ਧੰਨਵਾਦ ਪਾਤਰ ਸਾਹਿਬ ਦਾ।

ਇਸ ਤੋਂ ਬਾਅਦ ਹਜ਼ੂਰੀ ਰਾਗੀਆਂ ਨੇ ਸੰਤ ਹਰਬੰਸ ਸਿੰਘ ਘੁੱਲਾ ਦੀ ਅਗਵਾਈ ਵਿਚ ਸ਼ਬਦ ਗਾਇਨ ਕੀਤਾ।

# ਸ੍ਰ ਜਗਦੀਸ਼ ਸਿੰਘ ਵਰਿਆਮ ਜੀ ਨਮਿਤ ਮੇਲਾ

ਸ੍ਰੀ ਦਸਮ ਗ੍ਰੰਥ ਦੀ ਬਾਣੀ ਵਿਚ ਆਇਆ ਹੈ

ਧੰਨ ਜੀਓ ਤੀ ਕੋ ਜਗ ਮੈਂ, ਮੁਖਿ ਤਿ ਹਰਿ ਚਿੱਤ ਮੈ ਜੁੱਧ ਬਿਚਾਰਾਂ

ਦੇਹ ਅਨਿੱਤ ਨਾ ਨਿੱਤ ਰਹੈ, ਜਸ ਨਾਵ ਚੜ੍ਹੈ ਭਵ ਸਾਗਰ ਤਾਰੈਏ।

ਧੀਰਜ ਧਾਮ ਬਨਾਇ ਇਹੈ ਤਨ, ਬੁੱਧ ਸੋ ਦੀਪਕ ਜਿਉ ਉਜੀਆਰੈ।

ਗਿਆਨਹਾ ਕੀ ਬਡਨੀ ਮਨ ਹੇ, ਹਾਥ ਲੈ ਕਾਤਰਤਾ ਕੁਤਵਾਰਹਾ ਬੁਹਾਰੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਨਾਂ ਦੇ ਪਾਲਕ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀਆਂ ਖੁਸ਼ੀਆਂ ਦੇ ਪਾਤਰ, ਨਾਮਧਾਰੀ ਦਰਬਾਰ ਦੇ ਜਨਰਲ ਸੱਕਤਰ, ਕੂਕਾ ਸ਼ਹੀਦ ਯਾਦਗਾਰੀ ਅਤੇ ਸਰਦਾਰਨੀ ਜਸਪਾਲ ਕੌਰ ਟ੍ਰਸਟ ਦੇ ਟ੍ਰਸਟੀ, ਕੇਂਦਰੀ ਪੰਜਾਬੀ ਲੇਖਕ ਸਭਾ ਤੇ ਪੰਜਾਬੀ ਲੇਖਕ ਸਭਾ ਜਲੰਧਰ ਦੇ ਸਾਬਕਾ ਸਕੱਤਰ ਤੇ ਪ੍ਰਧਾਨ, ਆਲ ਇੰਡੀਆ ਸਮਾਲ ਪੇਪਰ ਕਾਉਂਸਲ ਦੇ ਰੁਕਨ, ਪੰਜਾਬ ਸਰਕਾਰ ਦੇ ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ ਦੇ ਸਨਮਾਨ ਨਾਲ ਸਨਮਾਨਿਤ, ਖਿੱਲਰੇ ਪੱਤਰੇ ਵਾਰਤਕ ਦੇ ਰਚਇਤਾ, ੪੨ ਸਾਲ ਮਾਸਿਕ ਵਰਿਆਮ ਦੀ ਲੋਅ ਨੂੰ ਪਾਠਕਾਂ ਤੱਕ ਪਹੁੰਚਦੀ ਕਰਨ ਵਾਲੇ ਸ੍ਰ ਜਗਦੀਸ਼ ਸਿੰਘ ਵਰਿਆਮ ਲੰਮੀ ਬਿਮਾਰੀ ਤੋਂ ਬਾਅਦ 4 ਮਾਰਚ 2017 ਨੂੰ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਲੁਧਿਆਣਾ ਵਿਖੇ ਆਪਣਿਆਂ ਨੂੰ ਮਿਲ, ਰਾਤ ਸਵਾ ਕੁ ਦੱਸ ਵਜੇ ਨੂੰ ਅਗਲੇ ਸਫਰ ਲਈ ਕੂਚ ਕਰ ਗਏ।

ਉਹਨਾਂ ਦੀ ਦੇਹ ਨੂੰ ਅਗਨੀ ਭੇਂਟ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜੀ ਦੇ ਹੁਕਮ ਅਤੇ ਗੁਰਸਿੱਖੀ ਮਰਿਆਦਾ ਅਨੁਸਾਰ 5 ਮਾਰਚ 2017 ਨੂੰ ਕੀਤਾ ਗਿਆ। ਜਿਥੇ ਨਾਮਧਾਰੀ ਦਰਬਾਰ, ਸ੍ਰੀ ਹਰਿਵਲਭ ਸੰਗੀਤ ਮਹਾ ਸਭਾ ਜਲੰਧਰ, ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ, ਜੀਵਨ ਨਗਰ ਸਾਹਿਤ ਸਭਾ, ਸਰਦਾਰਨੀ ਜਸਪਾਲ ਕੌਰ ਟ੍ਰਸਟ, ਅਤੇ ਨਾਮਧਾਰੀ ਵਿਦਿਅਕ ਜਥੇ ਦੇ ਅਹੁਦੇਦਾਰ, ਸਾਹਿਤਕਾਰ, ਜਥੇਦਾਰ,ਪੱਤਰਕਾਰ, ਸੂਬਾ ਸਾਹਿਬਾਨ, ਭੈਣੀ ਸਾਹਿਬ-ਜਲੰਧਰ-ਲੁਧਿਆਣਾ-ਦਿੱਲੀ-ਸਰਸਾ ਤੋਂ ਪਹੁੰਚੀ ਸੰਗਤ ਨੇ ਸਿਰ ਨਿਵਾਂ ਕੇ ਉਹਨਾਂ ਦੇ ਅਖੀਰੀ ਸਫਰ ਵਿਚ ਪਰਿਵਾਰ ਦੇ ਜੀਅ ਬਣਕੇ ਸਾਥ ਦਿਤਾ।

ਵਰਿਆਮ ਜੀ ਦੀ ਸੁਗੰਧਿਤ ਯਾਦ ਵਿਚ ੧੧ ਮਾਰਚ ੨੦੧੭ ਨੂੰ ਸ੍ਰੀ ਭੈਣੀ ਸਾਹਿਬ ਦੇ ਹਰੀ ਮੰਦਰ ਵਿਚ ਸਤਿਗੁਰੂ ਉਦੇ ਸਿੰਘ ਜੀ ਦੇ ਹੁਕਮ ਅਤੇ ਆਗਿਆ ਅਨੁਸਾਰ ਮੇਲਾ ਅਤੇ ਸ਼ਰਧਾਜ਼ਲੀ ਸਮਾਗਮ ਉਹਨਾਂ ਦੀ ਹਜ਼ੂਰੀ ਵਿੱਚ ਹੋਇਆ। ਜਥੇਦਾਰ ਕਮਾਲ ਸਿੰਘ ਨੇ

ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ ॥

ਧਾਰਨ ਨਾਲ ਮੇਲੇ ਦੀ ਸ਼ੁਰੂਆਤ ਕੀਤੀ। ਦੁਪਿਹਰ ਦੇ ਨਿਤਨੇਮ ਦੌਰਾਨ ਸ੍ਰੀ ਸ਼ਤਿਗੁਰੂ ਜਗਜੀਤ ਸਿੰਘ ਜੀ ਦੇ ਉਪਦੇਸ਼ਾਂ ਨੂੰ ਸਰਵਣ ਕੀਤਾ ਗਿਆ। ਨੌਵੇਂ ਮਹੱਲੇ ਦੇ ਸ਼ਲੋਕਾਂ ਪੜ੍ਹੇ ਗਏ ਅਤੇ ਵਰਿਆਮ ਜੀ ਦੇ ਪਰਿਵਾਰ ਵਲੋਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੂੰ ਮੱਥਾ ਟੇਕਿਆ ਗਿਆ।

ਸ੍ਰੀ ਹਰੀ ਮੰਦਰ ਵਿਚ ਮੌਜੂਦ ਭਰਵੀਂ ਹਾਜਰੀ ਨੂੰ ਸੰਬੋਧਨ ਕਰਦੇ ਹੋਏ ਨਾਮਵਾਰ ਤਹਰੀਕਾਂ ਦੇ ਬੁਲਾਰਿਆਂ ਨੇ ਉਹਨਾਂ ਨੂੰ ਭਰਾ-ਪੂਰਾ, ਸੁੱਘੜ, ਸੁਜਾਨ, ਸੁਝਵਾਨ, ਧੁਰ ਅੰਦਰ ਤੀਕ ਇਮਾਨਦਾਰ (ਜੋ ਨਾਮਧਾਰੀਆਂ ਤੋਂ ਉਮੀਦ ਕੀਤੀ ਜਾਂਦੀ ਹੈ), ਵੱਡਾ ਛਾਂ ਦਾਰ ਰੁੱਖ, ਕੋਮਲ ਕਲਾਵਾਂ ਦਾ ਮੁਜੱਸਮਾ, ਯਾਰਾਂ ਦਾ ਯਾਰ, ਜੱਟਵੈੜਾਂ ਤੇ ਬੁਲਾਰਿਆਂ ਨੂੰ ਲੇਖਕਾਂ ਦੀ ਸਫਾਂ ਵਿੱਚ ਖੜਾ ਕਰਨ ਵਾਲਾ, ਕੱਲ੍ਹ ਅੱਜ ਤੇ ਕੱਲ੍ਹ ਦੀ ਪੀੜ੍ਹੀ ਨਾਲ ਸਹੀ ਤਾਲਮੇਲ ਬੈਠਾਉਣ ਵਾਲਾ, ਨੌਜਵਾਨਾਂ ਨੂੰ ਆਉਣ ਵਾਲੇ ਸਮੇਂ ਦੀ ਜਰੂਰਤ ਲਈ ਸੇਧ ਦੇਣ ਵਾਲਾ, ਨਵੀਂ ਪਨੀਰੀ ਦੀ ਉਸਤਾਦੀ ਸ਼ਾਗਿਰਦੀ ਸਮੇਂ ਪੱਕੀ ਵਿਟਨੈਸ ਪਾਉਣ ਵਾਲਾ, ਆਪਣੇ ਪਰਚੇ ਅਤੇ ਆਪਣੇ ਨਾਂ ਨੂੰ ਗੁਰਬਖਸ਼ ਸਿੰਘ ਪ੍ਰੀਤ ਲੜੀ ਤੋਂ ਬਾਅਦ ਇਕ ਮਿਕ ਕਰਨ ਵਾਲਾ, ਨਵੀਂ ਪੀੜ੍ਹੀ ਨੂੰ ਸੇਧ ਅਤੇ ਹੱਲ੍ਹਾ ਸ਼ੇਰੀ ਦੇਣ ਵਾਲਾ, ਪੰਜਾਬ ਦੀ ਵੰਡ ਨੂੰ ਖਿੱਲਰੇ ਪੱਤਰੇ ਰਾਹੀਂ ਇਤਿਹਾਸ ਨੂੰ ਸੰਭਾਲਣ ਵਾਲਾ, ਗੈਰਾਂ ਦਾ ਵੀ ਆਪਣਾ, ਲੇਖਕ, ਪੱਤਰਕਾਰ, ਸਾਹਿਤਕਾਰ, ਮਾਂ ਬੋਲੀ ਪੰਜਾਬੀ ਅਤੇ ਸਾਫ ਆਬੋ ਹਵਾ ਲਈ ਹੋਕਾ ਦੇਣ ਵਾਲਾ ਖੁਸ਼ ਤਬੀਅਤ ਦੈਵੀ ਦਿੱਖ ਦਾ ਮਾਲਕ ਕਰਾਰ ਦਿੱਤਾ।

ਸ. ਵਰਿਆਮ ਸਿੰਘ ਸੰਧੂ ਜੀ ਨੇ ਉਹਨਾਂ ਨੂੰ ਤੇ ਆਪਣੇ ਆਪ ਨੂੰ ਭਰਾਵਾਂ ਦੀ ਉਹ ਜੋੜੀ ਕਹੀ ਜਿਸਨੂੰ ਉਹਨਾਂ ਦੇ ਮਾਤਾ ਜੀ ਇਸ ਤਰ੍ਹਾਂ ਸਮਝਦੇ ਸਨ ਕਿ ਰਾਮ-ਲਛਮਣ ਦੀ ਜੋੜੀ ਹੋਵੇ¢ ਜੇ ਜਗਦੀਸ਼ ਸਿੰਘ ਨੂੰ ਦੇਖ ਲਿਆ ਤਾਂ ਵਰਿਆਮ ਸਿੰਘ ਆਪਣੇ ਆਪ ਹੀ ਨਜ਼ਦੀਕ ਨਜ਼ਰ ਆ ਜਾਏਗਾ।

ਪਦਮ ਸ਼੍ਰੀ ਸੁਰਜੀਤ ਪਾਤਰ ਜੀ ਨੇ ਵਰਿਆਮ ਜੀ ਨੂੰ ਬਸੰਤ ਰੁੱਤ ਤੋਂ ਸੰਤ ਰੁੱਤ ਤੇ ਫੇਰ ਅਨੰਤ ਰੁੱਤ ਕਹਿ ਕੇ ਹਾਜ਼ਰ ਸੰਗਤਾਂ ਨੂੰ ਉਹਨਾਂ ਦੀ ਸ਼ਖਸੀਅਤ ਨਾਲ ਜਾਣੂ ਕਰਵਾਇਆ।

ਸ੍ਰੀ ਵਰਿੰਦਰ ਸ਼ਰਮਾ (IAS), ਸ਼੍ਰੀ ਮਨਦੀਪ ਸਿੰਘ ਜਲੋਟਾ (IRS) ਅਤੇ ਕੇ ਕੇ ਗਰਗ (EX-PCS) ਹੁਰਾਂ ਨੇ ਵੀ ਪਰਿਵਾਰ ਨਾਲ ਸੰਵੇਦਨਾ ਪਰਗਟ ਕੀਤੀ।

ਸੂਬਾ ਬਲਵਿੰਦਰ ਸਿੰਘ ਝੱਲ ਨੇ ਸਮਾਗਮ ਦੌਰਾਨ ਅਰਦਾਸ ਕੀਤੀ। ਨਾਮਧਾਰੀ ਦਰਬਾਰ, ਸ਼੍ਰੀ ਹਰਿਵਲਭ ਸੰਗੀਤ ਮਹਾ ਸਭਾ ਜਲੰਧਰ, ਪੰਜਾਬੀ ਯੂਨੀਵਰਸੀਟੀ ਪਟਿਆਲਾ,ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ, ਜੀਵਨ ਨਗਰ ਸਾਹਿਤ ਸਭਾ, ਸਰਦਾਰਨੀ ਜਸਪਾਲ ਕੌਰ ਟ੍ਰਸਟ, ਲੇਖਕ ਮੰਚ ਸਮਰਾਲਾ ਅਤੇ ਨਾਮਧਾਰੀ ਵਿਦਿਅਕ ਜਥੇ ਦੇ ਅਹੁਦੇਦਾਰ, ਸਾਹਿਤਕਾਰ, ਜਥੇਦਾਰ, ਪੱਤਰਕਾਰ, ਸੂਬਾ ਸਾਹਿਬਾਨ, ਭੈਣੀ ਸਾਹਿਬ-ਜਲੰਧਰ-ਲੁਧਿਆਣਾ-ਦਿੱਲੀ-ਸਰਸਾ ਅਤੇ ਦੇਸ਼ ਵਿਦੇਸ਼ ਆਦਿ ਥਾਵਾਂ ਤੋਂ ਦੋਸਤ ਮਿੱਤਰ ਅਤੇ ਰਿਸ਼ਤੇਦਾਰ ਸ਼ਰਧਾਂਜਲੀ ਸਮਾਗਮ ਵਿਚ ਪਹੁੰਚੇ।

ਸਟੇਜ ਸੱਕਤਰ ਸ੍ਰ ਗੁਰਭੇਜ ਸਿੰਘ ਗੁਰਾਇਆ ਨੇ ਸਟੇਜ ਦੀ ਸੁਚਾਰੂ ਵਿਉਂਤਬੰਦੀ ਕੀਤੀ।

ਸ਼ਰਧਾਂਜਲੀ ਸਮਾਗਮ ਤੋਂ ਬਾਅਦ ਹਜੂਰੀ ਰਾਗੀਆਂ ਨੇ ਸ. ਹਰਬੰਸ ਸਿੰਘ ਘੁੱਲਾ ਦੀ ਅਗਵਾਈ ਵਿਚ ਇਹ ਸ਼ਬਦ ਗਾਇਨ ਕੀਤਾ

ਸੇਵਕ ਕੀ ਓੜਕਿ ਨਿਭਹੀ ਪ੍ਰੀਤਿ ॥

ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥੧॥

ਪਰਿਵਾਰ ਵਲੋਂ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ ਗਿਆ।

ਰਿਪੋਰਟ :

ਤੇਜਵੰਤ ਸਿੰਘ ਸੱਗੂ (ਰਾਣਾ)



098102-16996

# ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸੂਬਾ ਹਰਭਜਨ ਸਿੰਘ ਮੋਰਿੰਡਾ ਨਮਿਤ ਪਾਠ ਦਾ ਭੋਗ 11 ਮਾਰਚ 2017 ਨੂੰ ਪਾਇਆ ਗਿਆ

*—ਸੂਬਾ ਸੁਰਿੰਦਰ ਕੌਰ ਖਰਲ*

2 ਮਾਰਚ ਸੰਨ 2017 ਦਿਨ ਵੀਰਵਾਰ ਨੂੰ ਸਵੇਰੇ 6½ ਵਜੇ ਸੂਬਾ ਹਰਭਜਨ ਸਿੰਘ ਮੋਰਿੰਡਾ (ਉਮਰ 67 ਸਾਲੀ ਚੜ੍ਹਾਈ ਕਰ ਗਏ। ਆਪ ਅੰਮ੍ਰਿਤ ਵੇਲੇ ਸੈਰ ਕਰਕੇ ਭਜਨ ਕਰਨ ਵਿਚ ਲੀਨ ਸਨ। ਸਿਮਰਨ-ਸਮਾਧੀ 'ਚ ਬੈਠਿਆ ਹੀ ਉਹ ਅਕਾਲ-ਚਲਾਣਾ ਕਰ ਗਏ।



SUBA HARBHAJAN SINGH JI NAMDHARI
DATE: 30/12/1950 TO 02/03/2017

ਉਨ੍ਹਾਂ ਦੇ ਸਸਕਾਰ ਉਪਰੰਤ ਭੋਗ ਪਾਉਣ ਤੀਕ ਉਨ੍ਹਾਂ ਦੇ ਘਰ ਹਰ ਰੋਜ਼ ਸੂਬਾ ਸੰਦੀਪ ਸਿੰਘ, ਪੰ. ਹਰਭਜਨ ਸਿੰਘ ਖੰਡੂਵਾਲੀ ਤੇ ਉਨ੍ਹਾਂ ਦੇ ਸਪੁੱਤਰ ਪੰ. ਯਾਦਵਿੰਦਰ ਸਿੰਘ (ਪਿੰਡ ਭੱਲ) ਦੇ ਦੀਵਾਨ ਲਗਦੇ ਰਹੇ ਅਤੇ ਕਥਾ-ਕੀਰਤਨ ਹੁੰਦਾ ਰਿਹਾ।

ਸੂਬਾ ਹਰਭਜਨ ਸਿੰਘ ਮੋਰਿੰਡਾ ਨਮਿਤ ਪਾਠ ਦਾ ਭੋਗ, ਉਨ੍ਹਾਂ ਦੇ ਗ੍ਰਹਿ ਵਿਖੇ 11 ਮਾਰਚ 2017 ਦਿਨ ਸ਼ਨੀਚਰਵਾਰ ਨੂੰ, ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿਚ ਪਾਇਆ ਗਿਆ। ਅਰਦਾਸ ਸੂਬਾ ਬਲਵਿੰਦਰ ਸਿੰਘ ਭੱਲ ਨੇ ਕੀਤੀ। ਸ੍ਰੀ ਸਤਿਗੁਰੂ ਜੀ ਨੇ ਆਪਣੇ ਕਰ ਕਮਲਾਂ ਨਾਲ ਸੂਬਾ ਹਰਭਜਨ ਸਿੰਘ ਦੇ ਸਪੁੱਤਰ ਗੁਰਮੁਖ ਸਿੰਘ ਨਾਮਧਾਰੀ (ਰਾਜਾ) ਦੇ ਦਸਤਾਰ ਬੰਨੀ। ਇਸ ਮੌਕੇ ਸੂਬਾ ਰੇਸ਼ਮ ਸਿੰਘ ਕੈਨੇਡਾ, ਸਰਪੰਚ ਗੁਰਦੇਵ ਸਿੰਘ ਜਾਲਖੇੜੀ ਵੀ ਮੌਜੂਦ ਸਨ। ਭੋਗ ਉਪਰੰਤ ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਚਲੇ ਗਏ ਕਿਉਂਕਿ ਉਥੇ ਦੁਪਹਿਰ ਦੇ ਦੀਵਾਨ ਵਿਚ ਉੱਘੇ ਲਿਖਾਰੀ ਸੰਤ ਜਗਦੀਸ਼ ਸਿੰਘ ਵਰਿਆਮ ਨਮਿਤ ਪਾਠ ਦਾ ਭੋਗ ਪਾਇਆ ਜਾਣਾ ਸੀ ਅਤੇ ਸ਼ਰਧਾਂਜਲੀ ਸਮਾਗਮ ਹੋਣਾ ਸੀ।

ਮੌਤ ਤੋਂ 10 ਕੁ ਦਿਨ ਪਹਿਲਾਂ ਸੂਬਾ ਹਰਭਜਨ ਸਿੰਘ ਨੇ ਆਪਣੇ ਘਰਦਿਆਂ ਨੂੰ ਆਖਿਆ ਸੀ ਕਿ ਜੇ ਮੈਨੂੰ ਕੁਝ ਹੋ ਜਾਵੇ ਤਾਂ ਸਮਾਗਮ ਦਾ ਪ੍ਰੋਗਰਾਮ ਰਾਮ-ਭਵਨ ਵਿਖੇ ਕਰਨਾ। ਸੋ ਉਨ੍ਹਾਂ ਦੀ ਇੱਛਾ ਮੁਤਾਬਕ ਕੀਰਤਨ ਅਤੇ ਸ਼ਰਧਾਂਜਲੀ ਸਮਾਗਮ ਰਾਮ-ਭਵਨ ਨੇੜੇ ਬਸ-ਸਟੈਂਡ ਮੋਰਿੰਡਾ ਵਿਖੇ ਕੀਤਾ ਗਿਆ। ਜਥੇਦਾਰ ਗੁਰਲਾਲ ਸਿੰਘ ਸ੍ਰੀ ਭੈਣੀ ਸਾਹਿਬ ਨੇ ਕਥਾ ਕੀਤੀ ਤੇ ਦੀਵਾਨ ਲਗਾਇਆ। ਸਟੇਜ ਸੈਕਟਰੀ ਸਨ- ਸੂਬਾ ਸਵਿੰਦਰ ਸਿੰਘ ਡੇਰਾ ਮੀਰ ਮੀਰਾਂ (ਜ਼ਿਲ੍ਹਾ ਫਤਿਹਗੜ੍ਹ ਸਾਹਿਬ)। ਸਰਵ ਸ੍ਰੀ ਗੁਰਬਚਨ ਸਿੰਘ ਚੰਡੀਗੜ੍ਹ, ਪੰ. ਹਰਭਜਨ ਸਿੰਘ ਖੰਡੂਵਾਲੀ, ਸੂਬਾ ਨਰੰਜਣ ਸਿੰਘ ਟਮਕੌਦੀ ਨੇ ਕਥਾ ਕਰਕੇ ਵਿਛੜੀ ਰੂਹ ਨੂੰ ਸ਼ਰਧਾ-ਸੁਮਨ ਅਰਪਿਤ ਕੀਤੇ। ਸੂਬਾ ਹਰਭਜਨ ਸਿੰਘ ਲੁਧਿਆਣਾ ਨੇ ਆਈ ਸਾਧ-ਸੰਗਤ ਦਾ ਧੰਨਵਾਦ ਕੀਤਾ। ਸਮਾਗਮ 'ਚ ਇਹ ਵਿਸ਼ੇਸ਼ ਸ਼ਖਸੀਅਤਾਂ ਆਈਆਂ-ਸੂਬਾ ਕੁਲਦੀਪ ਸਿੰਘ ਚਾਨਾ (ਯੂ.ਕੇ.) ਚੰਡੀਗੜ੍ਹ ਤੋਂ ਜਥੇਦਾਰ ਜੋਗਾ ਸਿੰਘ, ਜਥੇਦਾਰ ਬਲਵਿੰਦਰ ਸਿੰਘ, ਸੰਤ ਬਖਸ਼ੀਸ਼ ਸਿੰਘ, ਸੂਬਾ ਗੁਰਮੁਖ ਸਿੰਘ, ਸੂਬਾ ਅਜੀਤ ਸਿੰਘ, ਸੰਤ ਸੁਰਿੰਦਰ ਸਿੰਘ, ਰੋਪੜ ਤੋਂ ਸੂਬਾ ਸੁਰਿੰਦਰ ਕੌਰ ਖਰਲ, ਸੰਤ ਭਗਵੰਤ ਸਿੰਘ, ਸੂਬਾ ਮਤੀ ਸਿੰਘ, ਸੰਤ ਹਰਭਜਨ ਸਿੰਘ ਤੇ ਸੰਤ ਸੇਵਾ ਸਿੰਘ ਰਾਜਪੁਰੇ ਤੋਂ ਸੰਤ ਚਰਨਜੀਤ ਸਿੰਘ ਚੰਨ ਤੇ ਬੱਸ਼ੀ ਤੋਂ ਸੰਤ ਹਰਭਜਨ ਸਿੰਘ, ਲੁਧਿਆਣੇ ਤੋਂ ਸੰਤ ਗੁਰਮੁਖ ਸਿੰਘ ਰਹਿਬਰ ਅਤੇ ਗਿਆਨੀ ਜੋਗਿੰਦਰ ਸਿੰਘ।

ਇਨ੍ਹਾਂ ਥਾਵਾਂ ਤੋਂ ਸਾਧ-ਸੰਗਤ ਆਈ-ਸ੍ਰੀ ਭੈਣੀ ਸਾਹਿਬ, ਰੋਪੜ, ਚੰਡੀਗੜ੍ਹ, ਲੁਧਿਆਣਾ, ਹੈਦਰਾਬਾਦ, ਬੀੜ, ਜਲਾਖੇੜੀ, ਚੂੰਨੀ, ਬੱਸੀ, ਖਮਾਣੋਂ, ਫਾਜ਼ਿਲਕਾ, ਦਿੱਲੀ, ਮੰਡੀ, ਕਾਲਕਾ, ਪੰਚਕੂਲਾ, ਨਗਰੋਟੇ (ਕਾਂਗੜਾ), ਫਤਿਹਗੜ੍ਹ ਸਾਹਿਬ ਆਦਿਕ। ਅਨੇਕ ਸ਼ੋਕ ਮਤੇ ਕਈ ਸੰਸਥਾਵਾਂ ਤੋਂ ਆਏ।

ਸੂਬਾ ਹਰਭਜਨ ਸਿੰਘ ਮੋਰਿੰਡਾ ਦਾ ਜਨਮ 30 ਦਸੰਬਰ ਸੰਨ 1950 ਨੂੰ ਪਿਤਾ ਸੰਤ ਅਮਰ ਸਿੰਘ ਤੇ ਮਾਤਾ ਰਾਮ ਪਿਆਰੀ ਦੇ ਘਰ ਹੋਇਆ। ਆਪ ਬੜੇ ਮਿੱਠਬੋਲੜੇ, ਸ਼ਾਂਤ ਤੇ ਨਿਮਰਤਾ ਵਾਲੇ ਅਤੇ ਸਮਾਜ ਵਿਚ ਮਿਲਵਰਤਣ ਰੱਖਣ ਵਾਲੇ ਸੁਭਾਅ ਦੇ ਸਨ। ਸ੍ਰੀ ਸਤਿਗੁਰੂ ਜੀ ਤੇ ਆਪ ਜੀ ਦੀ ਅਥਾਹ ਸ਼ਰਧਾ ਸੀ। ਆਪ ਹਰ ਵੇਲੇ ਨਾਮ-ਸਿਮਰਨ ਕਰਦੇ ਰਹਿੰਦੇ ਅਤੇ ਘਰਦਿਆਂ ਨੂੰ ਵੀ ਨਾਮ-ਸਿਮਰਨ ਕਰਦੇ ਰਹਿਣ ਦੀ ਪ੍ਰੇਰਨਾ ਦਿੰਦੇ ਰਹਿੰਦੇ ਸਨ।

ਕਰੀਬ 25 ਸਾਲ ਪਹਿਲੋਂ ਸੂਬਾ ਜੀ, ਥਾਈਲੈਂਡ (ਬੈਂਕੌਕ) ਗਏ ਸਨ। ਉਥੇ ਇਕ ਦਿਨ ਸੁਫਨੇ 'ਚ ਇਨ੍ਹਾਂ ਨੂੰ ਜਮਾਂ ਨੇ ਫੜ ਲਿਆ। ਸੂਬਾ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪੁਕਾਰ ਕੀਤੀ ਕਿ ਸੱਚੇ ਪਾਤਸ਼ਾਹ ਜੀ ਮੈਨੂੰ ਜਮਾਂ ਤੋਂ ਬਚਾਓ। ਸ੍ਰੀ ਸਤਿਗੁਰੂ ਜੀ ਨੇ ਸੂਬਾ ਜੀ ਨੂੰ ਜਮਾਂ ਤੋਂ ਛੁਡਾਇਆ ਅਤੇ ਬਚਨ ਕੀਤਾ ਕਿ ਤੈਨੂੰ ਮੈਂ 25 ਸਾਲ ਹੋਰ ਉਮਰ ਦਿੱਤੀ। ਪਰ ਇਹ ਗੱਲ ਕਿਸੇ ਨੂੰ ਦੱਸਣੀ ਨਹੀਂ।

25 ਸਾਲ ਹੋਰ ਉਮਰ ਭੋਗ ਕੇ ਸੂਬਾ ਜੀ ਚੜ੍ਹਾਈ ਕਰ ਗਏ। ਆਪ ਆਪਣੇ ਪਿੱਛੇ ਆਪਣੀ ਜੀਵਨ-ਸਾਥਣ ਕੁਲਦੀਪ ਕੌਰ, ਆਪਣੇ ਪੁੱਤਰ ਗੁਰਮੁਖ ਸਿੰਘ ਨਾਮਧਾਰੀ (ਰਾਜਾ) ਉਸਦੀ ਪਤਨੀ ਰਾਜਵੀਰ ਕੌਰ ਅਤੇ ਬੱਚੇ ਰਾਏ ਸਿੰਘ ਤੇ ਅਰਸ਼ਪ੍ਰੀਤ ਕੌਰ ਨੂੰ ਛੱਡ ਗਏ ਹਨ।

ਸੂਬਾ ਜੀ ਦੀਆਂ ਦੋ ਧੀਆਂ ਹਨ-

1) ਵੱਡੀ ਹਰਪ੍ਰੀਤ ਕੌਰ ਸੁਪਤਨੀ ਸ. ਪ੍ਰਭਜੋਤ ਸਿੰਘ ਨਗਰੋਟਾ (ਕਾਂਗੜਾ) ਇਨ੍ਹਾਂ ਦੇ ਬੱਚੇ ਰਾਜਕੀਰਤਨ ਸਿੰਘ ਤੇ ਪ੍ਰਭਕੀਰਤ ਕੌਰ ਹਨ।

2) ਛੋਟੀ ਸੁਖਪ੍ਰੀਤ ਕੌਰ ਸੁਪਤਨੀ ਅੰਮ੍ਰਿਤਪਾਲ ਸਿੰਘ ਚੰਡੀਗੜ੍ਹ। ਇਨ੍ਹਾਂ ਦੇ ਬੱਚੇ ਸੁਖਸਹਿਜ ਕੌਰ ਤੇ ਅਮਰ ਸਿੰਘ ਹਨ।

201 ਹੋ[illegible] ਹੱਲੇ ਦੇ ਅਵਸਰ ਤੇ ਸਤਿਗੁਰੂ ਉਦੇ ਸਿੰਘ ਜੀ ਦੁਆਰਾ ਸ੍ਰੀ ਜਗਦੀਸ਼ ਸਿੰਘ ਵਰਿਆਮ ਨੂੰ ਸਾਹਿਤ [illegible] ਅਤੇ ਪੰਥਕ ਖੇਤਰ ਵਿਚ ਕੀਤੀ ਸੇਵਾ ਦੇ ਸਤਿਕਾਰ ਵਜੋਂ ਵਿਸ਼ੇਸ਼ ਸਨਮਾਨ ਦਿੱਤਾ ਗਿਆ।

2012 ਵਿਚ ਪੰਜਾਬ ਸਰਕਾਰ ਵੱਲੋਂ ਵਰਿਆਮ ਜੀ ਨੂੰ ਸ੍ਰੋਮਣੀ ਪੰਜਾਬੀ ਸਹਿਤਕ ਪੱਤਰਕਾਰ ਅਵਾਰਡ ਨਾਲ ਨਿਵਾਜਿਆ ਗਿਆ। ਤਸਵੀਰ ਵਿਚ ਵਰਿਆਮ ਜੀ ਤਤਕਾਲੀਨ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਕੋਲੋਂ ਅਵਾਰਡ ਹਾਸਿਲ ਕਰਦੇ ਹੋਏ। ਨਾਲ ਖੜ੍ਹੇ ਹਨ ਤਤਕਾਲੀਨ ਕੈਬਿਨਟ ਮੰਤਰੀ ਸ. ਬਿਕਰਮਜੀਤ ਸਿੰਘ ਮਜੀਠੀਆ

P.O. Regd. No. PB/JL-016/2015-2017 **WARYAM** Ladowali Road, Jalandhar -144001
Regd. RNI No. 26453/75
**April-May:2017**



ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720

Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jal[illegible] Road, Opp. Central To[illegible]